ਜਿਵੇਂ ਤੁਸੀਂ ਦੇਖਦੇ ਹੋ ਕੇ ਇਮਾਰਤਾਂ ਤਿਆਰ ਹੋ ਗਈਆਂ ਹਨ ਅਤੇ ਛੇਤੀ ਹੀ ਤੇਜ਼ ਰਫਤਾਰ ਨਾਲ ਕੰਮ ਸ਼ੁਰੂ ਹੋ ਜਾਵੇਗਾ। ਹੋਟਲ ਵਿੱਚ ਪਹਿਲਾਂ 66 ਬਿਸਤਰਿਆਂ ਦਾ ਪਰਬੰਧ ਹੈ ਜੋ ਬਾਅਦ ਵਿੱਚ 150 ਕਰ ਦਿੱਤੇ ਜਾਣਗੇ। ਮੋਟਲ ਸਨਸੈਟ ਇਸ ਇਲਾਕੇ ਵਿੱਚ ਸੈਰ ਸਪਾਟੇ ਨੂੰ ਵਧਾਵੇਗਾ। ਰੂਆਹਾ ਫੂਡਜ਼ ਲਿਮਿਟਿਡ ਸਥਾਨਕ ਮੈਟੀਰੀਅਲ ਨਾਲ ਹੀ ਮਸਾਲੇ ਬਣਾ ਕੇ ਵਿਦੇਸ਼ ਨੂੰ ਭੇਜੇਗਾ। ਇਹ ਪ੍ਰਾਜੈਕਟ ਪਾਰਟੀ ਅਤੇ ਸਰਕਾਰ ਦੀ ਉਸ ਲਾਈਨ ਅਨੁਸਾਰ ਹੈ ਕਿ ਦੇਸ਼ ਵਿੱਚ ਖੇਤੀ ਬਾੜੀ ਨੂੰ ਵਧਾਵਾ ਮਿਲੇ। ਕਿਸਾਨਾਂ ਨੂੰ ਦਸਿਆ ਜਾਵੇਗਾ ਕਿ ਮਸਾਲਿਆਂ ਦੀ ਕਾਸ਼ਤ ਕਿਵੇਂ ਕਰਨੀ ਹੈ। ਇਸ ਕਾਰਜ ਵਿੱਚ ਬਹੁਤ ਖੋਜ ਦੀ ਲੋੜ ਹੈ। ਅਸੀਂ ਇਸ ਗਲ ਤੋਂ ਹੋਰ ਵੀ ਉਤਸ਼ਾਹਤ ਹੋਏ ਹਾਂ ਕਿ ਮਿਸਟਰ ਸਟੈਂਡਫੋਰਡ ਕਿਡੀਬੁਲੇ ਸਾਡੇ ਨਾਲ ਸ਼ਾਮਲ ਹੋ ਗਏ ਹਨ ਅਤੇ ਉਹਨਾਂ ਆਪਣਾ ਫਾਰਮ ਰੂਆਹਾ ਫੂਡਜ਼ ਲਿਮਿਟਿਡ ਨੂੰ ਵੇਚ ਦਿੱਤਾ ਹੈ। ਇਹ ਫਾਰਮ ਖੋਜ ਅਤੇ ਤਜਰਬੇ ਵਜੋਂ ਵਰਤਿਆ ਜਾਵੇਗਾ। ਇਕ ਲਾਬਰੇਟਰੀ ਬਣਾਈ ਜਾਵੇਗੀ ਅਤੇ ਕਿਸਾਨਾਂ ਨੂੰ ਮੌਕੇ ਉੱਤੇ ਹੀ ਟਰੇਨਿੰਗ ਦਿੱਤੀ ਜਾਵੇਗੀ। ਸ੍ਰੀ ਸਤਿਗੁਰੂ ਜੀ ਦਾ ਖੇਤੀ ਬਾੜੀ ਵਿੱਚ ਬਹੁਤ ਤਜਰਬਾ ਹੈ। ਵੈਕੂਲੱਗ ਗਰੁਪ ਇਸ ਮਾਮਲੇ ਵਿੱਚ ਆਪ ਜੀ ਦੀ ਅਗਵਾਈ ਲੋਚਦਾ ਅਤੇ ਸਤਿਕਾਰਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਦਾਰਾਸਲਾਮ ਹੋਲੇ ਤੇ ਕੁਦਰਤੀ ਇਲਾਜ ਦਾ ਕੇਂਦਰ ਖੋਲਣ ਦਾ ਐਲਾਨ ਕੀਤਾ ਸੀ। ਇਰੀਂਗਾ ਇਲਾਕੇ ਵਿੱਚ ਖੇਤੀ ਬਾੜੀ ਦੇ ਵਧਨ ਫੁਲਣ ਵਾਲਾ ਜਲ-ਵਾਯੂ ਹੈ। ਵੈਕੂਲਗ ਗਰੁਪ ਕੁਦਰਤੀ ਇਲਾਜ ਦੇ ਪ੍ਰਾਜੈਕਟ ਦੀ ਪੂਰੀ ਮਦਦ ਕਰੇਗਾ ਅਤੇ ਜੜੀ ਬੂਟੀਆਂ ਨੂੰ ਤਜਰਬਾਤੀ ਸੈਂਟਰ ਵਿੱਚ ਉਗਾ ਕੇ ਖੁਸ਼ੀ ਪ੍ਰਾਪਤ ਕਰੇਗਾ।

ਸੱਚੇ ਪਾਤਸ਼ਾਹ ਜੀ, ਆਪ ਜੀ ਦੇ ਇਰੀਂਗੇ ਪਧਾਰਨ ਦੀ ਖੁਸ਼ੀ ਵਿੱਚ ਵੈਕੂਲਗ ਗਰੁਪ ਦੀਆਂ ਕੰਪਨੀਆਂ ਦੇ ਪਰਬੰਧਕਾਂ ਨੇ ਇਹ ਫੈਸਲਾ ਕੀਤਾ ਹੈ ਕਿ ਇਕ ਲਖ ਤਨਜ਼ਾਨੀਆ ਸ਼ਲਿੰਗ ਪ੍ਰਧਾਨ ਜੀ ਦੇ ਆਤਮ ਨਿਰਭਰਤਾ ਫੰਡ ਨੂੰ ਦਾਨ ਕੀਤੇ ਜਾਣ। ਇਹ ਫੰਡ ਪ੍ਰਧਾਨ ਹਿਜ਼ ਐਕਸੀਲੈਂਸੀ ਨਈਰੇਰੇ ਵੱਲੋਂ ਚਾਲੂ ਕੀਤਾ ਗਿਆ ਹੈ ਅਤੇ ਅਸੀਂ ਇਸ ਸੰਬੰਧ ਵਿੱਚ ਉਹਨਾਂ ਨੂੰ ਚੈਕ ਭੇਟ ਕਰਾਂਗੇ।

ਗਰੀਬ ਨਵਾਜ਼ ਜੀ, ਕੰਪਨੀ ਨੂੰ ਪਿਛਲੇ ਸਾਲਾਂ ਵਿੱਚ ਬਹੁਤ ਸਾਰੇ ਸਮਰਪਤ ਕਾਮਿਆਂ ਦਾ ਸਹਿਯੋਗ ਮਿਲਿਆ ਅਤੇ ਸਮੇਂ ਸਮੇਂ ਸਿਰ ਅਸੀਂ ਉਹਨਾਂ ਦਾ ਆਦਰ ਮਾਨ ਕਰਦੇ ਆਏ ਹਾਂ। ਸਾਡੀ ਕੰਪਨੀ ਦੇ ਪੰਜ ਵਰਕਰਾਂ ਨੇ ਆਪਣੀ ਲੰਮੀ ਸਰਵਿਸ ਦੇ ਦੌਰਾਨ ਬਹੁਤ ਕੰਮ ਕੀਤਾ ਹੈ। ਇਹਨਾਂ ਪੰਜਾਂ ਵਾਸਤੇ ਦੋ ਬੈਡ ਰੂਮਾਂ ਵਾਲਾ ਇਕ ਇਕ ਮਕਾਨ ਬਣਾ ਕੇ ਦਿੱਤਾ ਜਾਵੇਗਾ ਜਿਸ ਵਿੱਚ ਸਭ ਸਹੂਲਤਾਂ ਹੋਣਗੀਆਂ। ਇਹ ਵਰਕਰ ਹਨ ਸ੍ਰੀ ਜੌਹਨ ਮਕੋਵੇ, ਮੂਸਾ ਅਹਿਮਦ, ਅਬੂਮਾਨੀ ਜੁੱਮਾ, ਜੌਸੈਫ਼ ਕਿਬਾ ਗਾਲੀ ਅਤੇ ਈਸਾਲੂ ਗੇਂਗੇ।...

ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਸੰਗਤ, ਵੈਕੂਲਗ ਗਰੁਪ ਕੰਪਨੀਆਂ ਵਲੋਂ ਮੈਂ ਆਪ ਦਾ ਇਕ ਵਾਰ ਫੇਰ ਧੰਨਵਾਦ ਕਰਦਾ ਹਾਂ ਜੋ ਆਪ ਨੇ ਸਾਡੀ ਅਰਦਾਸ ਸਵੀਕਾਰ ਕਰ ਕੇ ਇੱਥੇ ਦਰਸ਼ਨ ਦਿੱਤੇ ਹਨ।

ਅੰਤ ਵਿੱਚ ਮੈਂ ਇਹ ਅਰਦਾਸ ਕਰਦਾ ਹਾਂ ਕਿ ਆਪ ਜੀ ਦੇ ਇਰੀਂਗਾ ਕਿਆਮ ਦੇ ਸਮੇਂ ਕੋਈ ਵੀ ਤਰੁੱਟੀ ਰਹਿ ਗਈ ਹੋਵੇ ਤਾਂ ਉਸ ਵਾਸਤੇ ਖਿਮਾ ਕੀਤਾ ਜਾਵੇ।

ਧੰਨਵਾਦ।

ਮਰਵਾਹਾ ਜੀ ਦੇ ਸਵਾਗਤੀ ਭਾਸ਼ਨ ਨੂੰ ਇਸ ਇਲਾਕੇ ਦੇ ਲੋਕਾਂ ਨੇ ਧਿਆਨ ਨਾਲ ਸੁਣਿਆ। ਸ੍ਰੋਤਿਆਂ ਵਿੱਚ ਵੱਖ ਵੱਖ ਧਰਮਾਂ ਦੇ ਆਚਾਰੀਆ, ਪਾਦਰਾਇਨਾਂ, ਅਤੇ ਸਰਕਾਰੀ ਅਫਸਰ ਸ਼ਾਮਲ ਸਨ। ਰੀਜਨਲ ਡਾਇਰੈਕਟਰ, ਰੀਜਨਲ ਡੀਵੈਲਪਮੈਂਟ ਡਾਇਰੈਕਟਰ, ਰੀਜਨਲ ਅਗਜ਼ੈਕੂਟਿਵ ਡਾਇਰੈਕਟਰ ਵੀ ਆਏ ਹੋਏ ਸਨ।

ਮਰਵਾਹਾ ਜੀ ਦੇ ਸਵਾਗਤੀ ਭਾਸ਼ਨ ਸਮੇਂ ਹੀ ਪੰਜਾਂ ਵਰਕਰਾਂ ਜਿਨ੍ਹਾਂ ਨੂੰ ਮਕਾਨ ਦਿੱਤੇ ਗਏ ਸਨ ਖੜ੍ਹੇ ਕਰ ਦਿੱਤਾ ਗਿਆ। ਉਹਨਾਂ ਆਜਜ਼ੀ ਨਾਲ ਧੰਨਵਾਦ ਕੀਤਾ।

**ਸੰਗੀਤ ਸਭਾ**

ਹੁਣ ਸੰਗੀਤ ਦਾ ਪ੍ਰੋਗਰਾਮ ਸੀ।

ਪਹਿਲਾਂ ਸੁਰਜੀਤ ਸਿੰਘ ਨੇ ਸਾਰੰਗੀ ਤੇ ਕੋਮਲ ਰੀਸ਼ਭ ਆਸਾਵਰੀ ਵਜਾਇਆ ਅਤੇ ਬਾਅਦ ਵਿੱਚ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਤੇ ਬੈਰਾਗੀ ਵਜਾਇਆ। ਤਬਲੇ ਤੇ ਸੁਖਵਿੰਦਰ ਸਿੰਘ ਸੀ। ਤਬਲੇ ਅਤੇ ਸਾਜ਼ ਦੀ ਨੋਕ ਝੋਕ ਅਤੇ ਤੀਬਰ ਲੈਅ ਦੀ ਗਤਕਾਰੀ ਨੇ ਲੋਕਾਂ ਨੂੰ ਖੂਬ ਮੋਹਿਆ ਸੀ।

ਸੰਗੀਤ ਉਪਰੰਤ ਸਤਿਗੁਰੂ ਜੀ ਨੇ ਵੀ ਆਪ ਪਰਵਚਨ ਕਰਨ ਦੀ ਕ੍ਰਿਪਾ ਕੀਤੀ।

**ਚਲਦਾ...**

ਸਵੈ-ਜੀਵਨੀ
ਵੇਦਣ ਕਹੀਐ ਕਿਸੁ-10
ਭਾਗ ਪਹਿਲਾ

# ਬੱਸ ਉੱਤੇ ਦਿੱਲੀਓਂ ਦੱਖਣ



-ਤਾਰਾ ਸਿੰਘ ਅਨਜਾਣ

ਪ੍ਰਧਾਨ ਮੰਤਰੀ ਮੁਰਾਰਜੀ ਦੇਸਾਈ ਦੀ ਸਰਕਾਰ ਨੇ ਸਰਕਾਰੀ ਨੌਕਰੀ ਕਰਨ ਵਾਲਿਆਂ ਲਈ ਇੱਕ ਸਕੀਮ ਲਾਗੂ ਕੀਤੀ, ਐਲ.ਟੀ.ਸੀ. (L.T.C. – Leave Travelling Concesison) ਜਿਸ ਅਨੁਸਾਰ ਭਾਰਤ ਦੀ ਕਿਸੇ ਥਾਂ ਕੋਈ ਆਪਣੇ ਪਰਵਾਰ ਨਾਲ ਸੈਰ ਕਰਨ ਜਾ ਸਕਦਾ ਹੈ। ਉਸਦਾ ਆਉਣ-ਜਾਣ ਦਾ ਕਿਰਾਇਆ ਸਰਕਾਰ ਦੇਵੇਗੀ। ਜੋ ਵੀ ਕਿਰਾਇਆ ਉਸ ਦੀ ਤਨਖਾਹ ਅਨੁਸਾਰ ਬਣੇਗਾ ਪਹਿਲੇ ਦਰਜੇ ਦਾ ਏ.ਸੀ. ਦਾ ਜਾਂ ਦੂਜੇ ਦਰਜੇ ਦਾ ਇਹ ਕਿਰਾਇਆ ਰੇਲ ਗੱਡੀ ਦਾ ਹੋਵੇਗਾ। ਜੇ ਕਿਸੇ ਹਵਾਈ ਜਹਾਜ਼ ਤੇ ਜਾਣਾ ਹੈ ਤਾਂ ਬਣਦੇ ਕਿਰਾਏ ਤੋਂ ਵੱਧ ਪੱਲਿਓਂ ਪਾ ਲਵੇ।

ਇਸ ਨਾਲ ਬਹੁਤੇ ਸਰਕਾਰੀ ਕਰਮਚਾਰੀਆਂ ਦੇ ਮਨ ਵਿੱਚ ਉਤਸ਼ਾਹ ਪੈਦਾ ਹੋਇਆ ਦੇਸ਼ ਨਾਲ ਤੇ ਦੇਸ਼ ਦੇ ਲੋਕਾਂ ਨਾਲ ਹੋਰ ਜੁੜਨ ਦਾ। ਉਹ ਕਿਸੇ ਦੂਰ ਦੁਰਾਡੇ ਥਾਂ ਤੇ ਰਿਹਾਇਸ਼ ਦਾ ਪ੍ਰਬੰਧ ਕਰ ਕੇ ਬੱਚਿਆਂ ਨਾਲ ਦੇਸ ਦੇ ਨਵੇਂ ਲੋਕਾਂ ਨੂੰ ਮਿਲ ਆਉਂਦੇ, ਨਵੀਆਂ ਥਾਂਵਾਂ ਵੇਖ ਆਉਂਦੇ। ਉਹ ਵਾਪਸ ਆ ਕੇ ਆਪਣੇ ਸੈਰ ਸਪਾਟੇ ਦੀ ਚਰਚਾ ਕਰਦੇ।

ਕਈਆਂ ਨੂੰ ਆਦਤ ਹੁੰਦੀ ਹੈ ਹਰ ਗੱਲ ਦੇ ਨੁਕਸ ਲੱਭਣ ਦੀ। ਉਹ ਕਹਿੰਦੇ, "ਇਸਦਾ ਕੋਈ ਫ਼ਾਇਦਾ? ਉਸ ਤੋਂ ਵੱਧ ਖਰਚਾ ਤਾਂ ਪੱਲਿਓਂ ਹੋ ਜਾਂਦਾ ਹੈ, ਦਾੜ੍ਹੀ ਨਾਲੋਂ ਮੁੱਛਾਂ ਵਧ ਜਾਂਦੀਆਂ ਹਨ। ਵਾਧੂ ਖੱਜਲ ਖੁਆਰੀ ਹੁੰਦੀ ਹੈ। ਇਹ ਸਰਕਾਰੀ ਢੌਂਗ ਹੈ, ਵਿਖਾਲਾ ਹੈ।" ਪਰ ਇਸ ਦਾ ਹੁੰਗਾਰਾ ਵਧਦਾ ਜਾ ਰਿਹਾ ਸੀ। ਉਂਜ ਇਸ ਦੀ ਅਲੋਚਨਾ ਮੈਨੂੰ ਵੀ ਕੰਨ-ਰਸ ਦੇਂਦੀ ਸੀ। ਨਾਲੇ ਘਰੇ ਬੈਠੇ ਰਹਿਣ ਦਾ ਬਹਾਨਾ ਸੀ, ਬੱਚਿਆਂ ਨੂੰ ਟਰਕਾਉਣ ਦਾ। ਇਹ ਛੁੱਟੀ ਲੈ ਕੇ ਸਫ਼ਰ ਕਰਨ ਦੀ ਸਹੂਲਤ ਚਹੁੰ ਸਾਲਾਂ ਵਿੱਚ ਇੱਕ ਵਾਰ ਕੋਈ ਵੀ ਲੈ ਸਕਦਾ ਸੀ।

ਟੂਰਿਸਟ ਬੱਸਾਂ ਵਾਲਿਆਂ ਵੀ ਇਸ ਸਕੀਮ ਨਾਲ ਜੁੜਣ ਦਾ ਰਾਹ ਕੱਢ ਲਿਆ। ਕਈ ਬੱਸਾਂ ਕਿਰਾਏ ਤੇ ਕਰ ਕੇ, ਰੇਲ ਦੇ ਕਿਰਾਏ ਦੇ ਪੂਰੇ ਪੈਸਿਆਂ ਦੀ ਟਿਕਟ ਲੈ ਕੇ ਪਰ ਖਰਚਾ ਬਚਾ ਕੇ ਠਹਿਰਣ ਤੇ ਖਾਣ-ਪੀਣ ਦਾ ਕੁਝ ਹਿੱਸਾ ਵੀ ਬਚਾ ਲੈਂਦੇ। ਨਾਲੇ ਬੱਸਾਂ ਨੂੰ ਜਿੱਥੇ ਮਰਜ਼ੀ ਰੋਕਣ ਦੀ ਸਹੂਲਤ ਕਾਰਨ ਰਸਤੇ ਦੀਆਂ ਕੁਝ ਵੱਧ ਥਾਂਵਾਂ ਵੇਖਣ ਦਾ ਲਾਹਾ ਲਿਆ ਜਾ ਸਕਦਾ ਸੀ।

'ਕਿਤੇ ਜਾਣ ਦਾ ਕੋਈ ਫਾਇਦਾ ਨਹੀਂ' ਦੇ ਚੱਕਰ ਵਿੱਚੋਂ ਨਿਕਲ ਕੇ ਮੈਂ ਵੀ 1980 ਵਿੱਚ ਸੈਰ ਸਪਾਟੇ ਲਈ ਬੱਚਿਆਂ ਨਾਲ ਭਾਰਤ ਦੀ ਸੈਰ ਕਰਨ ਦਾ ਮਨ ਬਣਾਇਆ। ਆਪਣੀ ਜੀਵਨ ਸਾਥਣ ਜਸਪਾਲ ਕੌਰ ਨੂੰ ਮੈਂ ਕਿਹਾ, "ਪਾਲ! ਜੇ ਆਪਾਂ ਖਾਣਾ ਆਪਣਾ ਬਣਾਈਏ ਤਾਂ ਸੁਖੀ ਤੇ ਸੌਖੇ ਰਹਿ ਸਕਦੇ ਹਾਂ।" ਉਸ ਦੇ ਖ਼ੁਸ਼ੀ ਨਾਲ ਹੁੰਗਾਰਾ ਭਰਨ ਨਾਲ ਮੇਰੇ ਲਈ ਹੋਰ ਚੰਗਾ ਹੋ ਗਿਆ ਕਿਉਂਕਿ ਮੈਂ ਕਦੀ ਹੋਟਲ ਦੀ ਰੋਟੀ ਨਹੀਂ ਸੀ ਖਾਧੀ, ਭੁੱਖਾ ਰਹਿਣਾ ਪ੍ਰਵਾਨ ਸੀ। ਤਿਹਾੜ ਜੇਲ੍ਹ ਵਿੱਚ ਵੀ ਸਾਡਾ ਲੰਗਰ ਅਧਿਆਪਕਾਂ ਦਾ ਆਪਣਾ ਸੀ, ਆਪਣੀ ਮਰਜ਼ੀ, ਸੁਆਦ ਤੇ ਸਮੇਂ ਦੀ ਸਹੂਲਤ ਅਨੁਸਾਰ।

ਖੈਰ! ਅਸੀਂ ਤਿਆਰੀ ਸ਼ੁਰੂ ਕਰ ਦਿੱਤੀ ਲੀੜਿਆਂ ਕੱਪੜਿਆਂ ਦੀ, ਸੁੱਕੇ ਰਾਸ਼ਨ ਦੀ, ਭਾਂਡਿਆਂ ਦੀ, ਗਰਮੀ ਦੀਆਂ ਛੁੱਟੀਆਂ ਵਿੱਚ ਜਾਣਾ ਸੀ। ਇਹ ਸੋਚ ਲਿਆ ਸੀ ਦਿੱਲੀਓਂ ਕੰਨਿਆ ਕੁਮਾਰੀ ਤੱਕ ਜਾਣਾ ਹੈ, ਬੱਸ ਤੇ ਜਾਣਾ ਹੈ। ਗੱਡੀ ਦੇ ਕਿਰਾਏ ਦਾ 80% ਪਹਿਲਾਂ ਮਿਲ ਜਾਣਾ ਸੀ। ਇਹ ਸਹੂਲਤ ਵੀ ਸਭ ਲਈ ਸੀ। ਸਰਕਾਰੀ ਕਰਮਚਾਰੀ ਦੇ ਨਾਲ ਜਾਣ ਵਾਲੇ ਬੀਵੀ, ਬੱਚੇ, ਮਾਪੇ ਹੋ ਸਕਦੇ ਹਨ ਪਰ ਉਹਨਾਂ ਦਾ ਰਾਸ਼ਨ ਕਾਰਡ ਵਿੱਚ ਪਰਵਾਰ ਦੇ ਮੁਖੀ, ਸਰਕਾਰੀ ਕਰਮਚਾਰੀ ਨਾਲ ਨਾਂ ਹੋਵੇ।

ਸਾਡੀ ਬੱਸ ਨੇ 24 ਮਈ 1980 ਸਨਿਚਰਵਾਰ ਨੂੰ ਸਫ਼ਰ ਸ਼ੁਰੂ ਕਰਨਾ ਸੀ। ਗਰਮੀ ਦੀਆਂ ਛੁੱਟੀਆਂ ਸਨ। ਤਿੰਨੇ ਬੱਚੇ- ਤੇਜਵੰਤ ਸਿੰਘ (ਰਾਣਾ) ਉਮਰ ਸਾਢੇ ਬਾਰਾਂ ਸਾਲ, ਰਜਨੀਸ਼ ਕੌਰ (ਗੁੱਡੀ) ਉਮਰ ਦਸ ਸਾਲ ਤੇ ਅਜੀਤ ਸਿੰਘ (ਰਾਜਾ) ਉਮਰ ਸਾਢੇ ਸੱਤ ਸਾਲ ਵੀ ਘਰ ਹੀ ਸਨ ਧੁੱਪੇ ਖੇਡਦੇ।

ਉਂਜ ਤਾਂ, ਆਮ ਤੌਰ ਉੱਤੇ ਅਸੀਂ ਸਾਰੇ ਹਰ ਸਾਲ ਗਰਮੀਆਂ ਦੀਆਂ ਛੁੱਟੀਆਂ ਸਰਸੇ ਬਿਤਾਉਂਦੇ ਸਾਂ, ਮਾਤਾ-ਪਿਤਾ ਜੀ ਨਾਲ ਪਰ ਇਸ ਵਾਰ ਜਾ ਨਹੀਂ ਸੀ ਸੱਕਣਾ ਕਿਉਂਕਿ ਲੰਮੇ ਸਫ਼ਰ ਤੇ ਜਾਣਾ ਸੀ, ਸੋ ਅਸਾਂ ਬੱਚੇ ਤਿੰਨੇ, ਇਕੱਲੇ 17 ਮਈ ਸਨਿਚਰਵਾਰ ਨੂੰ ਮੇਰੀ ਭੈਣ ਜੋਗਿੰਦਰ ਕੌਰ ਘਰ ਗਾਜ਼ੀਆਬਾਦ ਭੇਜੇ। ਤਿੰਨੇ ਬੱਸ ਰਾਹੀਂ ਆਪੇ ਪਹੁੰਚੇ ਤੇ ਹਾਪੜ ਰੋਡ ਉੱਤੇ ਗੁਰਦੁਆਰੇ ਦੇ ਸਾਮ੍ਹਣੇ ਵਾਲੀ ਗਲੀ ਦੀ ਨਿਸ਼ਾਨੀ ਲੱਭ ਕੇ ਘਰ ਪੁੱਜੇ। ਹੇਠਾਂ ਭਾਈਆ ਗੁਰਚਰਨ ਸਿੰਘ ਆਪਣੇ ਕਾਰਖਾਨੇ ਵਿੱਚ ਪੈਟਰਨ ਬਣਾ ਰਹੇ ਸਨ। ਘਰ ਉੱਤੇ ਸੀ। ਰਾਣੇ ਨੇ ਕਿਹਾ, "ਗੁੱਡੀ ਪੁੱਛੋ, ਫੁੱਫੜ ਜੀ ਇਹ ਤੁਹਾਡਾ ਘਰ ਹੀ ਹੈ।" ਭਾਈਆ ਜੀ ਨੇ ਵੇਖ-ਸੁਣ ਲਿਆ। ਉਹਨਾਂ ਉੱਤੋਂ ਭੈਣ ਜੀ ਨੂੰ ਅਵਾਜ਼ ਮਾਰੀ ਜੋ ਬੱਚਿਆਂ ਨੂੰ ਨਾਲ ਲੈ ਗਏ।

ਅਜੇ ਉਹ ਹੱਸਦੇ-ਖੇਡਦੇ ਖਾ-ਪੀ ਰਹੇ ਸਨ ਕਿ ਮੈਂ ਜਾ ਧਮਕਿਆ, "ਦੱਸ ਕੇ ਨਹੀਂ ਸੀ ਆਇਆ ਜਾਂਦਾ, ਮਾਂ ਤੁਹਾਡੀ ਦਿੱਲੀ ਲੱਭਦੀ ਪਈ ਹੈ।"

"ਐਵੇਂ ਨਾ ਬੱਚਿਆਂ ਨੂੰ ਝਿੜਕ, ਦੱਸ ਗੱਲ ਕੀ ਹੈ?" ਭੈਣ ਨੇ ਉਹਨਾਂ ਦਾ ਪੱਖ ਲੈਂਦਿਆਂ ਕਿਹਾ।

ਮੈਂ ਵੀ ਡਰਾਮਾ ਹੀ ਕਰ ਰਿਹਾ ਸਾਂ। ਸਫ਼ਰ ਦਾ ਪ੍ਰੋਗਰਾਮ ਬਦਲ ਗਿਆ ਸੀ, ਅੱਜ ਹੀ ਚਲਣਾ ਸੀ। ਜਸਪਾਲ ਓਥੇ ਚੀਜ਼ਾਂ ਵਸਤਾਂ, ਨਾਲ ਵਾਸਤੇ, ਖ਼ਰੀਦ ਰਹੀ ਸੀ ਤੇ ਮੈਂ ਬੱਚਿਆਂ ਨੂੰ ਲੈਣ ਆਇਆ ਸਾਂ। ਸਾਰੀ ਗੱਲ ਸੁਣ ਕੇ ਭੈਣ ਜੀ ਮੁਸਕਰਾ ਪਏ ਤੇ ਅਸੀਂ ਘਰ ਵਾਪਸ, ਕਿੰਨਾਂ ਕਾਹਲਾ ਸੀ ਅੰਨ ਜਲ!

ਜਸਪਾਲ ਨੇ ਭਾਂਡੇ, ਸਟੋਪ, ਮਿੱਟੀ ਦਾ ਤੇਲ, ਸਾਬਣ, ਤੇਲ, ਮਿਰਚ-ਮਸਾਲੇ ਲਏ ਤੇ ਆਟੇ ਆਦਿ ਲਈ ਵੱਖਰੇ-ਵੱਖਰੇ ਪੀਪੇ ਬਣਾ ਲਏ ਸਨ। ਕੱਪੜਿਆਂ ਲਈ ਬੈਗ ਤੇ ਟ੍ਰੰਕ ਆਦਿ ਸਨ। ਸਭ ਕੁਝ ਬੱਸ ਵਿੱਚ ਆਪਣੀਆਂ ਸੀਟਾਂ ਅੱਗੇ ਹੀ ਰੱਖ ਕੇ ਸੌਣ ਦੀ ਸੌਖ ਵੀ ਬਣ ਗਈ ਸੀ। ਬਿਸਤਰੇ ਵੱਖਰੇ ਸਨ। ਬੱਸ Intouirst ਕੰਪਨੀ ਦੀ ਸੀ, ਬੱਸ ਨਾਲ ਦੋ ਡ੍ਰਾਈਵਰ ਤੇ ਇੱਕ ਕੰਡਕਟਰ ਸੀ। ਮਹੀਨੇ ਕੁ ਦਾ ਸਫਰ ਸੀ, ਉਹ ਇਸ ਤਰ੍ਹਾਂ ਦੇ ਸਫਰ ਦੇ ਆਦੀ ਸਨ। ਬੱਸ ਵਿੱਚ ਇੱਕ ਹੋਰ ਨਿਜੀ ਸਾਂਝਾ ਵਾਲਾ ਪਰਵਾਰ ਸੀ ਪ੍ਰਿਥਵੀ ਰਾਜ ਸ਼ਰਮਾ ਦਾ। ਅਸੀਂ ਇੱਕੋ ਸਰਕਾਰੀ ਬਾਲ ਸੀਨੀਅਰ ਸੈਕੰਡਰੀ ਸਕੂਲ ਖਿਆਲਾ, ਨਵੀਂ ਦਿੱਲੀ ਵਿਚ ਸਾਂ, ਬਾਕੀ ਵੀ ਅਧਿਆਪਕ ਪਰਵਾਰ ਸਨ।

ਬੱਸ ਨੇ 9.30 ਰਾਤੀਂ ਤੁਰਨ ਦਾ ਸਮਾਂ ਨਿਸਚਿਤ ਕੀਤਾ ਸੀ, ਲਾਲ ਕਿਲੇ ਤੋਂ। ਪਰ ਬੱਸ ਨੇ ਰਾਤੀਂ 12 ਵਜੇ ਤੋਂ ਬਾਅਦ ਹੀ ਦਿੱਲੀ ਦਾ ਬਾਰਡਰ ਪਾਰ ਕਰਨਾ ਸੀ ਤਾਂ ਕਿ ਇੱਕ ਦਿਨ ਦਾ ਟੈਕਸ ਬਚਾਇਆ ਜਾ ਸਕੇ। ਉਂਜ ਗੁੜਗਾਂਵ ਦੂਰ ਨਹੀਂ ਸੀ। ਡ੍ਰਾਈਵਰ ਨੇ ਆਪਣੀ ਆਦਤ ਅਨੁਸਾਰ ਜੁਣਕ-ਜੁਣਕ ਕਰਦਿਆਂ ਲਾਲ ਕਿਲੇ ਤੋਂ ਸਵਾਰੀਆਂ ਬਿਠਾਉਂਦਿਆਂ, ਮਾਲਕਾਂ ਕੋਲੋਂ ਰੂਟ ਪਰਮਿਟ ਲੈਂਦਿਆਂ ਤੇ ਖਰਚਾ ਲੈਂਦਿਆਂ ਸਮਾਂ 'ਅਜਾਈਂ' ਗੁਆਇਆ। ਬੱਸ ਚੱਲੀ ਤਾਂ ਕਈ ਛੇਤੀ ਹੀ ਘੁਰਾੜੇ ਮਾਰਨ ਲੱਗੇ, ਕੁਝ ਨੂੰ ਸਮਾਂ ਲੱਗਾ।

ਅੱਖਾਂ ਮਲਦੇ 18 ਮਈ ਐਤਵਾਰ ਜਦ ਜਾਗ ਰਹੇ ਸਾਂ ਤਾਂ ਬਾਰੀਆਂ ਵਿੱਚੋਂ ਚੜ੍ਹਦੇ ਸੂਰਜ ਦੀਆਂ ਕਿਰਨਾਂ ਝਾਤ ਪਾ ਰਹੀਆਂ ਸਨ। ਸੂਰਜ ਦੇ ਚਾਨਣ ਵਿੱਚ ਰਾਜਸਥਾਨ ਦੀਆਂ ਸੁੱਕੀਆਂ ਖੁਸ਼ਕ ਪਹਾੜੀਆਂ ਸਨ, ਰੇਤੀਲੀ, ਬੰਜਰ ਜ਼ਮੀਨ ਤੇ ਵੀਰਾਨ ਜਿਹੀਆਂ ਛੰਨਾਂ, ਢਾਰਿਆਂ, ਛੱਪਰਾਂ, ਝੁੱਗੀਆਂ ਵਾਲੀਆਂ ਬਸਤੀਆਂ ਸੜਕ ਦੇ ਦੋਹੀਂ ਪਾਸੀਂ ਸਨ।

ਬੱਸ ਜੈਪੁਰ ਜਾ ਕੇ ਰੁਕੀ। ਰੁਕੀ ਵੀ ਐਸੀ ਥਾਂ ਢਾਬੇ ਜਿਹੇ ਉੱਤੇ ਜਿੱਥੇ ਜੰਗਲ ਮੈਦਾਨ ਜਾ ਕੇ, ਦਾਤਨ ਕੁਰਲਾ ਕਰ ਕੇ, ਨ੍ਹਾ ਧੋ ਕੇ ਤਰੋ ਤਾਜ਼ਾ ਹੋ ਕੇ ਨਾਸ਼ਤਾ ਕਰਨ ਦੀ ਸੌਖ ਸੀ। ਅਸੀਂ ਰਾਤੀਂ ਘਰੋਂ ਲਿਆਂਦੇ ਪਰੌਂਠਿਆਂ ਤੇ ਸਬਜ਼ੀ ਦਾ ਲਾਹਾ ਲਿਆ। ਬੱਚਿਆਂ ਵੇਖਾ-ਵੇਖੀ ਸੁਆਦ ਅਨੁਸਾਰ ਕੁਝ ਹੋਰ ਵੀ ਖਾਧਾ ਤੇ ਮਿਥੇ ਪ੍ਰੋਗਰਾਮ ਅਨੁਸਾਰ 'ਪਿੰਕ ਸਿਟੀ' ਜੈਪੁਰ ਦੀ ਸੈਰ ਕੀਤੀ। ਉੱਥੇ ਹਵਾ ਮਹਿਲ ਤੇ ਜੰਤਰ ਮੰਤਰ ਵੇਖੇ, ਜੰਤਰ ਮੰਤਰ ਤਾਂ ਭੂਗੋਲ ਦੇ ਤੇ ਜੋਤਿਸ਼ ਦੇ ਗਿਆਨ ਦਾ ਕੇਂਦਰ ਹੈ। ਤੇ ਏਥੇ ਸੈਂਕੜੇ ਸਾਲ ਪਹਿਲਾਂ ਥਾਂਵਾਂ ਦੀ ਇਸ ਤਰ੍ਹਾਂ ਉਸਾਰੀ ਕੀਤੀ ਗਈ ਹੈ ਕਿ ਸੂਰਜ ਤੇ ਚੰਦਰਮਾ ਦੇ ਪੈਂਦੇ ਪਰਛਾਵੇਂ ਥਿਤ ਪਛਾਨਣ ਵਿੱਚ ਮਦਦ ਕਰਦੇ ਹਨ ਤੇ ਸਮਾਂ ਵੀ ਪਰਛਾਵਿਆਂ ਤੋਂ ਲੱਭਿਆ ਜਾ ਸਕਦਾ ਹੈ। ਸ਼ਹਿਰੋਂ ਬਾਹਰ ਆਮੇਰ ਦਾ ਕਿਲਾ ਇਤਿਹਾਸ ਫ਼ੋਲਦਾ ਹੈ। ਉਸ ਦਾ ਸ਼ੀਸ਼ ਮਹਿਲ ਇੰਜ ਸ਼ੀਸ਼ਿਆਂ ਦਾ ਬਣਿਆ ਹੋਇਆ ਹੈ ਕਿ ਮਾਚਸ ਦੀ ਇੱਕ ਤੀਲੀ ਬਾਲਣ ਨਾਲ ਹੀ ਭਰਪੂਰ ਚਾਨਣ ਹੋ ਜਾਂਦਾ ਹੈ, ਚਾਨਣ ਦੇ ਸ਼ੀਸ਼ਿਆਂ ਤੋਂ ਸ਼ੀਸ਼ਿਆਂ ਤੱਕ ਪੈਂਦੇ ਪਰਛਾਵਿਆਂ ਕਾਰਨ।

ਜੈਪੁਰ ਤੋਂ ਚੱਲ ਕੇ ਅਜਮੇਰ ਗਏ। ਜਿੱਥੇ ਚਿਸ਼ਤੀ ਦੀ ਦਰਗਾਹ ਵੇਖੀ। ਉੱਥੇ ਦੋ ਵੱਡੇ ਦੇਗਬਰੇ ਹਨ, ਜਿਨ੍ਹਾਂ ਵਿੱਚ ਇਕੱਠੇ 100 ਕਿਲੋ ਚੌਲ ਰਿੱਝ ਸਕਦੇ ਹਨ। ਇਹ ਸ਼ਹਿਨਸ਼ਾਹ ਅਕਬਰ ਦੇ ਵੇਲੇ ਦੇ ਹਨ। ਏਨੇ ਚੌਲ ਰਿੰਨ੍ਹਣਾ ਵੀ ਸਿਆਣੇ ਰਸੋਈਏ ਦਾ ਕੰਮ ਹੈ। ਪਰ ਰਿੱਝਦੇ ਹਨ। ਦਰਗਾਹ ਦਾ ਆਲਾ ਦੁਆਲਾ ਬਹੁਤਾ ਸਾਫ-ਸੁਥਰਾ ਨਹੀਂ। ਕਾਰਨ ਗਰੀਬੀ ਅੱਤ ਦੀ ਹੈ, ਮੰਗਤੇ ਵੀ 'ਤੀਰਥ ਯਾਤਰੀਆਂ' ਦੇ ਕੱਪੜੇ ਪਾੜਣ ਤੱਕ ਜਾਂਦੇ ਹਨ। ਅਮੀਰ ਤਾਂ ਕਿਤੇ ਕੋਈ ਟਾਵਾਂ ਟਾਵਾਂ ਹੀ ਹੈ।

ਅਜਮੇਰ ਹੀ ਇੱਕ ਉੱਚੇ ਥੇਹ ਜਿਹੇ ਉੱਤੇ ਹਨੂਮਾਨ ਦਾ ਮੰਦਰ ਹੈ। ਉੱਥੋਂ ਸਾਰਾ ਸ਼ਹਿਰ ਦਿਸਦਾ ਹੈ। ਅਸੀਂ ਉੱਥੇ ਗਏ ਤਾਂ ਬੱਤੀਆਂ ਜਗ ਪਈਆਂ ਸਨ। ਅਸਾਂ ਵੇਖਿਆ ਬਿਜਲੀ ਦੇ ਚਾਨਣ ਵਿੱਚ ਨ੍ਹਾਤਾ ਸਾਰਾ ਸ਼ਹਿਰ ਸੁਹਾਵਨਾ ਲੱਗ ਰਿਹਾ ਸੀ। ਉੱਥੋਂ ਆ ਕੇ ਬੱਸ ਵਿੱਚ ਬੈਠ ਕੇ ਪੁਸ਼ਕਰ ਪਹੁੰਚੇ, ਜੋ ਨੇੜੇ ਹੀ ਸੀ। ਉੱਥੋਂ ਆ ਕੇ ਰਾਤ ਰਹੇ। ਸੌਣ ਲਈ ਧਰਮਸ਼ਾਲਾ ਵਿੱਚ ਥਾਂਵਾਂ ਦਾ ਸਰਦਾ ਬਣਦਾ ਪ੍ਰਬੰਧ ਸੀ। ਉੱਥੇ ਹੀ ਅਸੀਂ ਚੌਂਕਾ ਚੁੱਲ੍ਹਾ ਖਿਲਾਰਿਆ ਤੇ ਰੱਜ ਕੇ ਸੌਖੇ ਸੁੱਤੇ।

19 ਮਈ ਸੋਮਵਾਰ, ਇਸ਼ਨਾਨ ਪਾਣੀ ਕਰ ਕੇ, ਨਾਸ਼ਤਾ ਕਰ ਕੇ ਤਿਆਰ ਹੋ ਕੇ ਨਗਰ ਲਈ ਚੱਲ ਪਏ। ਨਗਰ ਮੰਦਰਾਂ ਦਾ ਘਰ ਸੀ ਪਾਂਡਿਆਂ ਦੀ ਬਸਤੀ। ਅਸੀਂ ਤੇ ਸ਼ਰਮਾ ਜੀ ਦਾ ਪਰਵਾਰ ਇਕੱਠੇ ਵਿਚਰਦੇ ਸਾਂ। ਸ੍ਰੀਮਤੀ ਸ਼ਰਮਾ ਨੇ 5-5, 10-10 ਪੈਸਿਆਂ ਦੇ ਸਿੱਕੇ ਲੈ ਲਏ, ਸ਼ਾਇਦ ਛੋਟੇ ਵੀ। ਜਿਸ ਮੰਦਰ ਵੀ ਜਾਂਦੇ ਪਾਂਡੇ ਗੁਥਲੀ ਵਿੱਚ ਹੱਥ ਪਾ ਕੇ ਅਧਮੀਟੇ ਨੇਤਰਾਂ ਨਾਲ ਮਾਲਾ ਫੇਰਨ ਤੇ ਜਾਪ ਕਰਨ ਦਾ ਪਖੰਡ ਕਰਦੇ ਲੱਗਦੇ। ਮੱਥਾ ਟੇਕਣ ਵਾਲੇ ਵੀ 1-2-5-10 ਪੈਸੇ ਹੀ ਮੱਥਾ ਟੇਕਦੇ, ਕੋਈ ਹੀ ਸ਼ਰਧਾਲੂ ਨਿਕਲਦਾ। ਪਰ ਉਹਨਾਂ ਲਈ ਬਥੇਰਾ ਬਣ ਜਾਂਦਾ ਹੋਏਗਾ ਕਿਉਂਕਿ ਚੱਲ ਸੋ ਚੱਲ ਸੀ ਯਾਤਰੂਆਂ ਦੀ।

ਏਥੋਂ ਦੀ ਮਹਾਨਤਾ ਭਗਵਾਨ ਬ੍ਰਹਮਾ ਦਾ ਮੰਦਰ ਹੈ। ਕਈਆਂ ਦੀ ਮਾਨਤਾ ਹੈ ਕਿ ਏਥੇ ਬਣੀ ਝੀਲ ਕੰਢੇ ਹੀ ਬ੍ਰਹਮਾ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਸੀ, ਹਜ਼ਾਰਾਂ-ਲੱਖਾਂ ਸਾਲ ਪਹਿਲਾਂ। ਸਾਰੀ ਦੁਨੀਆਂ ਵਿੱਚ ਏਥੇ ਹੀ ਇੱਕੋ-ਇੱਕ ਬ੍ਰਹਮਾ ਦਾ ਮੰਦਰ ਹੈ। ਉਂਜ ਏਥੇ ਵਿਸ਼ਨੂੰ ਤੇ ਮਹੇਸ਼ ਭਗਵਾਨਾਂ/ਦੇਵਤਿਆਂ ਦੇ ਵੀ ਮੰਦਰ ਹਨ। ਇੱਥੇ ਲੋਕ ਝੀਲ ਤੋਂ ਆਪਣੇ ਪਿੱਤਰਾਂ ਦੀ ਮੁਕਤੀ ਲਈ ਪੁੰਨ-ਦਾਨ, ਪੂਜਾ-ਪਾਠ ਕਰਵਾਉਂਦੇ ਹਨ।

ਏਥੇ ਸੁੱਚ-ਪਵਿੱਤਰਤਾ ਦਾ ਵਾਤਾਵਰਨ ਵੀ ਨਜ਼ਰ ਆਇਆ। ਇਹ ਵਾਤਾਵਰਨ ਦੁਕਾਨਾਂ ਤੇ ਵੀ ਸੀ। ਮਠਿਆਈਆਂ ਦੀਆਂ ਦੁਕਾਨਾਂ

ਉੱਤੇ ਦੇਸੀ ਘਿਉ ਵਰਤਿਆ ਜਾਂਦਾ ਸੀ।

ਫਿਰਦੇ ਫਿਰਾਉਂਦੇ ਰਾਤ ਉਦੈਪੁਰ ਪਹੁੰਚੇ, ਜਿੱਥੇ ਗੁਰਦੁਆਰੇ ਠਹਿਰਣ ਦਾ ਪ੍ਰਬੰਧ ਸੀ, ਜਿਸ ਕਰ ਕੇ ਨੌਣ-ਧੋਣ ਦੀ ਸੌਖ ਸੀ, ਪਾਣੀ ਦਾ ਖੁੱਲ੍ਹਾ ਪ੍ਰਬੰਧ, ਲੰਗਰ ਬਣਾਉਣ ਦੀ ਸੌਖ ਸੀ। ਸਾਡੇ ਲਈ ਸੋਨੇ ਤੇ ਸੁਹਾਗਾ ਸੀ। ਸ਼ਹਿਰ ਵੇਖ ਕੇ ਚਿਤੌੜਗੜ੍ਹ ਦਾ ਕਿਲਾ ਵੇਖਿਆ ਜੋ ਸੱਤ ਕਿਲੋਮੀਟਰ ਵਿੱਚ ਸੀ ਪਰ ਥਾਂ ਪਥਰੀਲਾ ਸੁੱਕਾ। ਇੱਥੇ ਮਹਾਰਾਣੀ ਪਦਮਨੀ ਦਾ ਮਹਿਲ ਵੀ ਵੇਖਿਆ। ਜਦ ਰਾਜਪੂਤ ਮਹਾਰਾਜੇ ਹਾਰ ਗਏ ਤਾਂ ਮੁਸਲਮਾਨ ਬਾਦਸ਼ਾਹ ਪਦਮਨੀ ਨੂੰ ਇੱਕ ਨਜ਼ਰ ਵੇਖਣਾ ਚਾਹੁੰਦਾ ਸੀ, ਉਸ ਹੁਸੀਨ ਮਹਾਰਾਣੀ ਨੂੰ। ਭਾਵੇਂ ਸ਼ੀਸ਼ੇ ਵਿੱਚ ਹੀ ਵੇਖ ਸਕੇ। ਪਰ ਉਹ ਅਣਖੀ ਮਹਾਰਾਣੀ ਸੜ ਮੋਈ, ਜਰਵਾਣੇ ਦੀ ਮਲੀਨ ਨਜ਼ਰ ਵੀ ਆਪਣੇ ਤਨ ਨੂੰ ਨਹੀਂ ਛੋਹਣ ਦਿੱਤੀ।

ਰਾਜਸਥਾਨ ਵਿੱਚੋਂ, ਭੀਲਵਾੜੇ ਕੋਲੋਂ ਨਿਕਲਿਆਂ ਮੈਂ ਆਪਣੇ ਮਿੱਤਰ ਤੇ ਗੁਆਂਢੀ ਜਗਦੀਸ਼ ਕੌਸ਼ਲ ਨੂੰ ਪੋਸਟ ਕਾਰਡ ਲਿਖਿਆ, "ਅਸੀਂ ਤਾਂ ਭੀਲਵਾੜਾ ਵੀ ਪਾਰ ਕਰ ਰਹੇ ਹਾਂ। ਪੰਡਤ ਜੀ! ਤੁਸੀਂ ਘਰ ਦੇ ਵਾੜੇ ਵਿੱਚੋਂ ਵੀ ਬਾਹਰ ਨਹੀਂ ਨਿਕਲੇ ਹੋਣੇ।"

ਸਾਡੀ ਬੱਸ ਤਾਂ ਰਾਜਸਥਾਨ ਦੀ ਪਥਰੀਲੀ, ਰੇਤੀਲੀ ਤੇ ਬੰਜਰ ਜ਼ਮੀਨ ਵਿੱਚੋਂ ਮੱਧ-ਪ੍ਰਦੇਸ਼ ਜਾ ਵੜੀ ਸੀ। ਏਥੇ ਹਰਿਆਵਲ ਸੀ। ਬੇਸ਼ਕ ਧਰਤੀ ਕਾਲੀ ਸੀ ਕੁਝ ਪਥਰੀਲੀ ਵੀ ਪਰ ਲੋਕ ਮਿਹਨਤੀ ਸਨ, ਉਹ ਖੂਹ ਪੁੱਟਦੇ ਵੀ ਵੇਖੇ ਗਏ। ਖੁਸ਼ਹਾਲੀ ਵੀ ਉਹਨਾਂ ਦਾ ਸਾਥ ਦੇ ਰਹੀ ਸੀ। ਅੱਧੀ ਰਾਤ ਨੂੰ ਉਜੈਨ ਦੇ ਗੁਰਦੁਆਰੇ ਪੁੱਜੇ। ਉਹਨਾਂ ਦਰ ਖੋਲ੍ਹ ਦਿੱਤੇ, ਦਿਲਾਂ ਦੇ ਵੀ। ਨਹੀਂ ਤਾਂ ਨਾਥ ਵਾੜੇ ਤਾਂ ਇੱਕ ਮੰਦਰ ਦੇ ਪੁਜਾਰੀਆਂ ਦਰਸ਼ਨਾਂ ਲਈ ਵੀ ਦਰਵਾਜ਼ੇ ਨਹੀਂ ਸਨ ਖੋਲ੍ਹੇ ਕਿ 'ਉਹ ਟਾਈਮ ਨਹੀਂ'। ਉਸ ਥਾਂ ਦੇ ਨੇਮ ਕਨੂੰਨ ਬੰਦਿਆਂ ਤੇ ਸ਼ਰਧਾਲੂਆਂ ਨਾਲੋਂ ਵੱਡੇ ਸਨ।

ਅਗਲੇ ਦਿਨ ਸ਼ਿਪਰਾ ਨਦੀ ਉੱਤੇ ਇਸ਼ਨਾਨ ਕੀਤਾ। ਖਾ-ਪੀ, ਮੰਦਰਾਂ, ਗੁਫਾਵਾਂ, ਮੱਠਾਂ ਦਾ ਦਰਸ਼ਨ ਮੇਲਾ ਕਰਦਿਆਂ, ਮੰਗਲ ਗ੍ਰਹਿ ਦੇ ਘੇਰੇ ਵਿੱਚ ਗਏ। ਅਸੀਂ ਉਹ ਗੁਫਾਵਾਂ ਵੇਖੀਆਂ ਜਿੱਥੇ ਰਾਜਾ ਭਰਥਰੀ ਨੇ ਗੁਰੂ ਗੋਰਖ ਨਾਥ ਤੋਂ ਜੋਗ ਲਿਆ ਸੀ ਤੇ ਤਪ ਕੀਤਾ ਸੀ। ਮੈਂ ਕਿਹਾ, "ਆਓ ਧਿਆਨ ਨਾਲ ਵੇਖੀਏ ਕੀ ਪਤਾ ਉਹ ਗੁਫਾ ਵਿੱਚ ਹੀ ਬੈਠੇ ਹੋਣ।" ਨਾਲ ਦੇ ਸੁਣ ਕੇ ਹੱਸ ਪਏ। ਉੱਥੇ ਭੈਰੋ ਤੇ ਭਦਰ ਸੈਨ ਦੇ ਮੰਦਰ ਵੀ ਸਨ। ਭੈਰੋ, ਸ਼ਿਵ ਜੀ ਦੇ ਅੱਠਾਂ ਰੂਪਾਂ ਵਿੱਚੋਂ ਇੱਕ ਗਿਣਿਆ ਗਿਆ ਹੈ। ਇੱਥੇ ਬਣਿਆ ਸੀ ਜਨਾਰਧਨ ਨਾਥ ਮੰਦਰ (ਰਾਜਾ ਜੈ ਸਿੰਘ ਦਾ ਬਣਾਇਆ) ਕ੍ਰਿਸ਼ਨ-ਸੁਦਾਮਾ ਦਾ ਸਿੱਖਿਆ ਸਥਾਨ ਸੰਦੀਪਨ ਆਸ਼ਰਮ ਦੀ ਯਾਦ ਤਾਜ਼ਾ ਕਰਦਾ ਸੀ।

ਬੱਸ ਦਾ ਡ੍ਰਾਈਵਰ ਸਤਨਾਮ ਸਿੰਘ ਜਿੱਥੇ ਵੀ ਦਾਅ ਲੱਗਦਾ ਰੂਟ ਪਰਮਿਟ ਵਿਖਾ ਕੇ ਡੀਜ਼ਲ ਦਾ ਪਰਮਿਟ ਲੈ ਲੈਂਦਾ ਸੀ ਤੇ ਪੁਆ ਲੈਂਦਾ ਸੀ ਤਾਕਿ ਕਿਤੇ ਔਕੜ ਨਾ ਬਣੇ। ਏਥੇ ਵੀ ਉਸ ਨੇ ਸਿਆਣਪ ਵਰਤੀ ਤੇ ਚੱਲ ਪਏ।

ਇੰਦੌਰ ਜੈਨੀਆਂ ਦਾ ਕੇਂਦਰ ਲੱਗਦਾ ਹੈ ਦਰਸ਼ਨੀ ਸਥਾਨ। ਉੱਥੇ ਪੁੱਜ ਕੇ ਇੱਕ ਸ਼ੀਸ਼ੇ ਦਾ ਜੈਨ ਮੰਦਰ ਵੇਖਿਆ ਬਹੁਤ ਹੀ ਸੋਹਣਾ ਪਿਆਰਾ-ਪਿਆਰਾ, ਸਾਫ਼ ਸੁਥਰਾ। ਸ਼ੀਸ਼ੇ ਉੱਤੇ ਜੈਨ ਸਿਖਿਆਵਾਂ ਉਕਰੀਆਂ ਹੋਈਆਂ ਹਨ। ਸ਼ੀਸ਼ਿਆਂ ਦੀ ਜੜਤ ਇਸ ਤਰ੍ਹਾਂ ਹੈ ਕਿ ਵਰਧਮਾਨ ਮਹਾਵੀਰ ਭਗਵਾਨ ਦੀਆਂ ਇੱਕ ਦੀਆਂ 24 ਤਸਵੀਰਾਂ ਦਿਸਦੀਆਂ ਹਨ। ਉਹ 24ਵੇਂ ਤੀਰਥਾਂਕਰ ਜੁ ਸਨ। ਇਸ ਦੀ ਖਰਚ-ਖੇਚਲ, ਸੰਭਾਲ ਸੇਠ ਹੁਕਮ ਚੰਦ ਦੇ ਪਰਵਾਰ ਵਲੋਂ ਕੀਤੀ ਜਾਂਦੀ ਹੈ ਜਿਸਨੇ 1978 ਬਿ. ਵਿੱਚ ਇਹ ਮੰਦਰ ਬਣਵਾਇਆ।

ਏਥੋਂ ਨਿਕਲਦਿਆਂ ਇੱਕ ਦੁਕਾਨ ਤੋਂ ਮੈਂ ਜੂਸ ਪੀ ਕੇ ਉਸ ਦੀ ਵਡਿਆਈ ਕੀਤੀ, ਸਾਡੇ ਕਿਸੇ ਸਾਥੀ ਨੇ ਪੁੱਛ ਲਿਆ, "ਯਹ ਰਸ ਠੀਕ ਹੈ?"

"ਹਾਂ, ਬਾਬੂ ਜੀ ਅਭੀ ਏਕ ਸਾਧੂ ਭੀ ਰਸ ਪੀ ਕਰ ਗਯਾ ਹੈ।"

ਉਸ ਦੇ ਧਿਆਨ ਵਿੱਚ ਮੈਂ ਸਾਂ। ਹੁਣ ਸਾਥੀਆਂ ਨਾਲ ਜਾਣ-ਪਛਾਣ ਵੀ ਵਧ ਰਹੀ ਸੀ। ਬੀਬੀਆਂ ਤੇ ਬੱਚਿਆਂ ਲਈ ਘੁਲਣਾ-ਮਿਲਣਾ ਹੋਰ ਸੌਖਾ ਹੁੰਦਾ ਹੈ। ਮੈਂ ਤਾਂ ਹੁਣ 'ਸਾਧੂ' ਸਾਂ।

ਅਸੀਂ ਰਾਤ ਦਾ ਸਫ਼ਰ ਕਰ ਕੇ ਮਹਾਰਾਸ਼ਟਰ ਵਿੱਚ ਜਲਗਾਂਵ ਜਾ ਪਹੁੰਚੇ। ਬੇਅਰਾਮੀ ਕਾਰਨ ਮਨ ਵੀ ਖਰਾਬ ਹੋਇਆ ਤੇ ਡ੍ਰਾਈਵਰਾਂ ਨਾਲ ਬੋਲ ਬੁਲਾਰਾ ਵੀ। ਪਰ ਜਲਗਾਂਵ ਗੁਰਦੁਆਰੇ ਜਾ ਕੇ ਥਕਾਵਟ ਲਹਿ ਗਈ। ਉੱਥੋਂ ਰਾਹ ਵਿੱਚ ਕੇਲਿਆਂ ਦੇ ਹਰੇ-ਭਰੇ ਬਾਗ ਵੇਖ ਕੇ ਅਜੰਤਾ ਪਹੁੰਚੇ। ਕਈਆਂ ਦੇ ਮਨਾਂ ਵਿੱਚ ਸੀ ਕਿ ਅਜੰਤਾ-ਅਲੋਰਾ ਵਿੱਚ 'ਲੁੱਚੇ' ਉਤੇਜਕ ਬੁੱਤ ਹੋਣਗੇ ਪਰ ਓਥੇ ਬੁੱਧ ਦੇ ਬੁੱਤ ਹਨ 24 ਇੰਚ ਤੋਂ 24 ਫੁੱਟ ਤੱਕ ਲੰਮੇ ਜਾਂ ਬੁੱਧ ਧਰਮ ਨਾਲ ਸੰਬੰਧਿਤ ਹੋਰ ਬੁੱਤ ਹਨ। ਕਿਉਂਕਿ ਗਾਈਡ ਸਾਨੂੰ ਵੇਰਵੇ ਦੇਂਦਾ ਗਿਆ। ਸੋ ਅਸੀਂ 1, 9, 10, 11, 12, 16, 19 ਤੇ 26 ਨੰਬਰ ਦੀਆਂ ਗੁਫਾਵਾਂ ਵੇਖ ਕੇ ਬਹੁਤ ਪ੍ਰਭਾਵਿਤ ਹੋਏ।

ਅਜੰਤਾ ਤੋਂ ਅਲੋਰਾ ਪਹੁੰਚੇ। ਏਥੇ 10, 12, 16 ਨੰਬਰਾਂ ਵਾਲੀਆਂ ਗੁਫਾਵਾਂ ਵੇਖ ਕੇ ਹੈਰਾਨੀ ਤੇ ਖੁਸ਼ੀ ਹੋਈ। ਕਿਉਂਕਿ ਕੇਵਲ ਪਹਾੜ ਨੂੰ ਛੈਣੀ-ਹਥੌੜੀ ਨਾਲ ਖੋਦ-ਖੋਦ ਕੇ ਵੱਡੇ-ਵੱਡੇ ਹਾਲ ਕਮਰੇ ਬਣਾਏ ਸਨ। ਜਿਨ੍ਹਾਂ ਦੀ ਛੱਤ ਤੇ ਪਹਾੜੀ ਦਿਸਦੀ ਸੀ ਢਲਾਣ ਬਣਾਈ ਹੋਈ। ਕਮਾਲ ਸੀ ਬੁੱਤ-ਘਾੜਿਆਂ ਤੇ ਪੱਥਰ-ਘਾੜਿਆਂ ਦਾ। ਮੇਰੇ ਮਨ ਵਿੱਚ ਆਇਆ ਕਿ ਜੇ ਮੇਰੇ ਪਿਤਾ ਜੀ ਨਾਲ ਹੁੰਦੇ ਤਾਂ ਉਹ ਹਿੰਦੁਸਤਾਨ/ਭਾਰਤ ਦੇ ਮਿਸਤਰੀਆਂ ਦੀ ਇਸ ਕਲਾ ਦੀ ਕਦਰ ਕਰਦੇ ਕਿਉਂਕਿ ਉਹ ਖੁਦ ਵੀ ਸਿਆਣੇ ਰਾਜ-ਮਿਸਤਰੀ ਹਨ।

ਉੱਥੋਂ ਦਸਵੇਂ ਪਾਤਸ਼ਾਹ ਦੀ ਯਾਦ ਵਿੱਚ ਬਣੇ ਗੁਰਦੁਆਰਾ ਗੁਪਤਸਰ, ਮਨਮਾੜ ਜਾ ਕੇ ਰਾਤ ਦਾ ਪਰਸ਼ਾਦਾ ਛਕਿਆ। ਗੁਰਦੁਆਰਾ ਬਹੁਤ ਸੋਹਣਾ ਬਣਿਆ ਹੈ। ਪਾਲਕੀਆਂ ਅਤੇ ਛੱਤ ਤੇ ਬੂਹਿਆਂ ਤੋਂ ਉੱਤੇ ਵਾਲਾ ਹਿੱਸਾ ਅੰਦਰੋਂ ਸ਼ੀਸ਼ੇ ਦਾ ਹੈ, ਜਿਸ ਵਿੱਚ ਸਤਿਨਾਮ ਸ੍ਰੀ ਵਾਹਿਗੁਰੂ ਲਿਖਿਆ ਹੋਇਆ ਹੈ। ਗੁਰਦੁਆਰੇ ਅੰਦਰ

ਵੱਡਾ ਕੰਧ ਚਿੱਤਰ ਬਣਿਆ ਹੋਇਆ ਹੈ, ਜਿਸ ਵਿੱਚ ਦੋ ਰਾਜਕੁਮਾਰਾਂ ਨੇ ਦਸਮ ਪਾਤਸ਼ਾਹ ਦੇ ਘੋੜੇ ਦੀਆਂ ਰਕਾਬਾਂ ਫੜੀਆਂ ਹੋਈਆਂ ਹਨ। ਆਮ ਸਿੱਖ ਸੋਚ ਵਾਲੇ ਸਤਿਗੁਰੂ ਜੀ ਦੇ ਜੀਵਨ ਵਿੱਚ ਵਾਪਰੀ ਇਸ ਘਟਨਾ ਤੋਂ ਅਣਭਿੱਜ ਹਨ ਜਾਂ ਘੇਸਲ ਵੱਟ ਜਾਂਦੇ ਹਨ। ਪਰ ਗੰਭੀਰ ਖੋਜ ਕਰਨ ਵਾਲਿਆਂ ਨੂੰ ਪਤਾ ਹੈ ਕਿ ਇਹ ਦੋਵੇਂ ਰਾਜਕੁਮਾਰ- ਬਾਲਾ ਰਾਓ ਤੇ ਰੁਸਤਮ ਰਾਓ ਹਨ, ਜਿਨ੍ਹਾਂ ਪੂਨੇ-ਸਿਤਾਰੇ ਦੇ ਕਿਲੇ ਵਿੱਚ ਕੈਦ ਭੁਗਤ ਰਿਹਾਂ ਨੂੰ ਦਸਮ ਪਾਤਸ਼ਾਹ ਨੇ ਘੋੜੇ ਦੀਆਂ ਰਕਾਬਾਂ ਫੜਾ ਕੇ ਕੱਢਿਆ ਸੀ ਤੇ ਏਥੇ ਛੱਡਿਆ ਸੀ। ਇਹ ਘਟਨਾ ਆਪ ਜੀ ਦੇ 1708 ਵਿੱਚ ਨੰਦੇੜ ਵਿੱਚ ਨਰ-ਨਾਟਕ ਤੋਂ ਬਾਅਦ ਦੀ ਹੈ।

23 ਮਈ ਸ਼ੁੱਕਰਵਾਰ ਅੰਮ੍ਰਿਤ ਵੇਲੇ ਤਿਆਰ ਹੋ ਕੇ, ਛਕ-ਛਕਾ ਕੇ ਨਾਸਕ ਪਹੁੰਚੇ। ਗੋਦਾਵਰੀ ਨਦੀ ਮੌਜ ਨਾਲ ਵਗ ਰਹੀ ਸੀ। ਕਈ ਸ਼ਰਧਾਲੂਆਂ ਤੇ ਮੈਂ ਵੀ ਗੋਦਾਵਰੀ ਵਿੱਚ ਪਵਿੱਤਰ ਇਸ਼ਨਾਨ ਕੀਤਾ। ਮੇਰਾ ਇਸ਼ਨਾਨ ਕੇਸੀ ਇਸ਼ਨਾਨ ਹੁੰਦਾ ਹੈ। ਮੈਂ ਕੇਸ ਖਿਲਾਰੀ ਦਸਤਾਰ ਨਾਲ ਸਿਰ ਢਕ ਕੇ ਖੜਾਵਾਂ ਪਾ ਕੇ ਕੁੜਤੇ ਕਛਹਿਰੇ ਨਾਲ ਹੱਥ ਵਿੱਚ ਗੜਵਾ ਫੜੀ ਵਿਚਰ ਰਿਹਾ ਸਾਂ ਕਿ ਮੈਨੂੰ ਪੂਰਨ ਸਾਧੂ ਸਮਝ ਕੇ ਇੱਕ ਬਜ਼ੁਰਗ ਮੇਰੇ ਪੈਰਾਂ ਨੂੰ ਆਇਆ। ਮੈਂ ਪੈਰੀਂ ਪੈਣ ਤੋਂ ਰੋਕਿਆ। ਇੱਕ ਸਾਥੀ ਨੇ ਵੇਖ ਕੇ ਕਿਹਾ, "ਅਨਜਾਣ ਜੀ ਤੁਸੀਂ ਇੱਥੇ ਝਟ ਚੌਂਕੜਾ ਲਾ ਕੇ ਬੈਠ ਜਾਓ, ਵੇਖੋ ਕਿਵੇਂ ਤੁਹਾਨੂੰ ਮੱਥਾ ਟਿਕਦਾ ਹੈ। ਉਹ ਪੈਸੇ ਸਾਡੇ ਕੰਮ ਆਉਣਗੇ, ਤੁਸਾਂ ਸਾਧਾਂ ਨੇ ਕੀ ਕਰਨੇ ਹਨ।"

ਇੱਕ ਦੋ ਨੇ ਹੋਰ ਹੁੰਗਾਰਾ ਭਰਿਆ। "ਕਿਉਂ ਪਾਂਡਿਆਂ ਦੀਆਂ ਰੋਟੀਆਂ ਖ਼ਰਾਬ ਕਰਦੇ ਹੋ।" ਮੇਰਾ ਕਹਿਣਾ ਸੀ। ਖ਼ੈਰ! ਅਸੀਂ ਮੰਦਰਾਂ ਦੇ ਦਰਸ਼ਨਾਂ ਨੂੰ ਤੁਰ ਪਏ। ਇਹ ਥਾਂ ਭਗਵਾਨ ਰਾਮ ਚੰਦਰ ਜੀ ਦੀ ਬਨਵਾਸ ਦੀ ਭੂਮੀ ਸਮਝੀ ਜਾਂਦੀ ਹੈ। ਏਥੇ ਬਹੁਤੇ ਮੰਦਰ ਉਹਨਾਂ ਦੀ ਯਾਦ ਵਿੱਚ ਹਨ। ਜਿਵੇਂ ਭਗਵਾਨ ਰਾਮ ਦਾ ਕਾਲੀ ਮੂਰਤੀ ਵਾਲਾ ਮੰਦਰ, ਪੰਚਵਟੀ, ਲਛਮਣ ਰੇਖਾ, ਸੀਤਾ ਹਰਨ ਆਦਿ ਤੀਰਥ ਮਹੱਤਵਪੂਰਨ ਹਨ। ਭਾਰਤੀਆਂ ਦੀ ਆਸਥਾ ਦਾ ਪ੍ਰਤੀਕ। ਅਸੀਂ ਵੀ ਦਰਸ਼ਨ ਦਿਦਾਰ ਕਰ ਕੇ ਬੰਬਈ ਵੱਲ ਵਧੇ।

ਬੱਸ ਵਿੱਚ ਮਹਾਰਾਸ਼ਟਰ ਦੀਆਂ ਪਹਾੜੀਆਂ ਵਿੱਚੋਂ ਲੰਘਦਿਆਂ ਸ਼ਿਵਾ ਜੀ ਮਰਾਠੇ ਦੀ ਯਾਦ ਆਈ, ਜਿਸ ਨੇ ਮੁਗ਼ਲਾਂ ਤੇ ਹੋਰ ਹਾਕਮਾਂ ਨੂੰ ਪਹਾੜੀਆਂ ਵਿੱਚ ਲੁਕ-ਛਿਪ ਕੇ ਚੂਹੇ ਵਾਂਗ ਲੱਭ ਕੇ, ਸਾਥੀਆਂ ਨਾਲ ਵਖਤ ਪਾਈ ਰੱਖਿਆ ਸੀ। ਉਸ ਨੇ ਆਪਣਾ ਰਾਜ ਵੀ ਸਥਾਪਤ ਕਰ ਲਿਆ ਸੀ। ਉਹ ਪਹਾੜੀਆਂ ਦੀਆਂ ਗੁਫ਼ਾਵਾਂ ਤੇ ਪਹਾੜੀ ਰਾਹਾਂ ਦਾ ਵੀ ਵਾਕਫ ਸੀ। ਉਹ ਛਤਰਪਤੀ ਰਾਜਾ ਬਣਿਆ।

ਰਾਹ ਵਿੱਚ ਅੰਬਾਂ ਤੇ ਕੇਲਿਆਂ ਦੇ ਬਾਗ਼ ਸਨ। ਫਲਾਂ ਨਾਲ ਲੱਦੀਆਂ ਅੰਬਾਂ ਦੇ ਰੁੱਖਾਂ ਦੀਆਂ ਕਈ ਟਾਹਣੀਆਂ ਤਾਂ ਧਰਤੀ ਨੂੰ ਛੋਹ ਰਹੀਆਂ ਸਨ। ਕੇਲੇ ਵੀ ਮੋਟੇ, ਵੱਡੇ ਦੋ ਰੁਪਏ ਦਰਜਨ ਸਨ। ਬੱਸ ਰੋਕ ਕੇ ਕਈਆਂ ਨੇ ਖਰੀਦੇ। ਰਾਹ ਵਿੱਚ ਹੀ ਇੱਕ ਹੋਟਲ ਵਿੱਚ ਦੁਪਹਿਰ ਦਾ ਖਾਣਾ ਖਾਧਾ ਗਿਆ। ਖਾਣਾ ਖਾ ਕੇ ਕੋਈ ਵੀ ਉਸ ਦਾ ਹੋਰ ਕੋਈ ਸੁਆਦ ਨਹੀਂ ਸੀ ਦੱਸ ਰਿਹਾ ਸਗੋਂ ਕਹਿ ਰਿਹਾ ਸੀ, "ਮਿਰਚਾਂ ਬਹੁਤ ਸਨ।"

ਉਹ ਸੜਦੇ ਮੂੰਹ ਨਾਲ ਸੀ-ਸੀ ਕਰਦੇ ਪਾਣੀ ਪੀਂਦੇ ਜਾਂ ਮੂੰਹ ਮਿੱਠਾ ਕਰਦੇ। ਅਸੀਂ ਸੌਖੇ ਸਾਂ ਕਿਉਂਕਿ ਅਸੀਂ ਆਪਣਾ ਪਕਾ ਕੇ ਲਿਆਂਦਾ ਖਾਣਾ ਖਾਧਾ ਸੀ। ਲੋੜ ਅਨੁਸਾਰ ਦਹੀਂ ਤੇ ਪਾਣੀ ਜ਼ਰੂਰ ਲੈ ਲਿਆ। ਸਾਨੂੰ ਤਾਂ ਸੁਖ ਮਿਲਣਾ ਸੀ, ਹੋਰ ਵੀ ਕਹਿੰਦੇ ਸੁਣੇ, "ਤੁਸੀਂ ਚੰਗੇ ਹੋ ਬੇਸੁਆਦੇ ਖਾਣੇ ਤੋਂ ਬਚੇ ਹੋਏ ਜੇ।" ਜਸਪਾਲ ਲਈ ਇਹ ਮਾਣ ਵਾਲੀ ਗੱਲ ਸੀ।

ਰਾਤੀਂ ਬੰਬਈ, ਦਾਦਰ ਗੁਰਦੁਆਰੇ ਜਾ ਕਮਰਕੱਸੇ ਖੋਲ੍ਹੇ। ਥਾਂ ਸੌਖੀ ਨਹੀਂ ਸੀ ਮਿਲੀ। ਗੁਰਦੁਆਰੇ ਦੇ ਪ੍ਰਬੰਧਕਾਂ ਨੂੰ ਸਿਫ਼ਾਰਸ਼ ਵੀ ਪੁਆਉਣੀ ਪਈ ਤੇ ਤਰਲਾ ਮਿੰਨਤ ਵੀ ਕਰਨਾ ਪਿਆ। ਏਥੇ ਮੁਸਾਫ਼ਰ ਜੁ ਬਹੁਤ ਆਉਂਦੇ ਹਨ, ਸੋ ਉਹਨਾਂ ਦਾ ਭਾਰਾਂ ਤੇ ਪੈਣਾ ਕੁਦਰਤੀ ਸੀ।

ਰਾਤੀਂ ਹੀ ਬੱਸ ਉੱਤੇ ਅਸੀਂ ਮੈਰਿਨ ਡਰਾਈਵ, ਕਮਲਾ ਨਹਿਰੂ ਪਾਰਕ, ਹੈਂਗਿੰਗ ਗਾਰਡਨ ਤੇ ਚੌਪਾਟੀ ਦੀ ਸੈਰ ਕੀਤੀ, ਜਗਮਗ ਕਰਦੇ ਚਾਨਣ ਵਿੱਚ। ਬੀਬੀਆਂ ਨੇ ਜਿੱਥੇ ਜਾਣਾ ਖਰੀਦਦਾਰੀ ਲਈ ਦੁਕਾਨਾਂ ਲੱਭ ਲੈਣੀਆਂ ਅਤੇ ਬੱਚਿਆਂ ਨੇ ਫਿਰ-ਤੁਰ, ਭੱਜ-ਨਸ, ਖਰਮਸਤੀ ਕਰਨੀ ਤੇ ਚਟਪਟੇ ਖਾਣੇ ਦਾ ਸੁਆਦ ਮਾਨਣਾ ਹੁੰਦਾ ਹੈ। ਬੰਦਾ ਤਾਂ ਵਿਚਾਰਾ ਜੇਬ੍ਹ ਹੀ ਟਟੋਲਦਾ ਰਹਿੰਦਾ ਹੈ ਕਿ ਕਿੰਨੇ ਪੈਸੇ ਹੋਰ ਘਟ ਗਏ।

ਅਸੀਂ ਪਹਿਲੀ ਵਾਰ ਸਮੁੰਦਰ ਕੰਢੇ ਗਏ ਸਾਂ। ਸੋ ਉਸ ਦੇ ਪਾਣੀ ਨੂੰ ਸਾਡੇ 'ਚਰਨ ਪਰਸਨ' ਦਾ ਮੌਕਾ ਦਿੱਤਾ। ਅਸੀਂ ਖੁਸ਼ ਹੋਏ। ਅੱਜ ਕਿਹੜਾ ਕਿਸੇ ਖਾਣੇ ਦੀ ਚਿੰਤਾ ਕਰਨੀ ਸੀ। ਗੁਰਦੁਆਰਿਓਂ ਛਕ ਕੇ ਸੌਣਾ ਹੀ ਸੀ, ਸੋ ਵਾਪਸ ਆ ਕੇ ਉਹ ਹੀ ਕੀਤਾ। ਸਨਿਚਰਵਾਰ, 24 ਮਈ ਨੂੰ ਸਵੇਰੇ ਐਲੀਫੈਂਟਾ ਕੇਵਜ਼ (ਗੁਫ਼ਾਵਾਂ) ਵੇਖਣ ਚੱਲ ਪਏ। ਸਮੁੰਦਰ ਦੇ ਕੰਢੇ Gate Way of Inida (ਭਾਰਤ ਦਾ ਦਰਵਾਜ਼ਾ) ਵੇਖਿਆ ਉੱਚਾ ਜਿਹਾ ਜਿਹੜਾ ਗੋਰਿਆਂ ਹੱਥੀਂ ਸਾਡੀ ਗ਼ੁਲਾਮੀ ਦਾ ਪ੍ਰਤੀਕ ਹੈ।

ਗੁਫ਼ਾਵਾਂ ਸਮੁੰਦਰ ਦੇ ਧੁਰ ਅੰਦਰ ਸਨ। ਜਾਣ ਦਾ ਸਾਧਨ ਸਟੀਮਰ ਸਨ। ਉਹਨਾਂ ਨੂੰ ਫ਼ੈਰੀ ਵੀ ਕਹਿੰਦੇ ਸਨ। ਅਸੀਂ ਆਪਣਾ-ਆਪਣਾ ਕਿਰਾਇਆ ਖਰਚ ਕੇ ਉਹਨਾਂ ਰਾਹੀਂ ਅਰਬ ਸਾਗਰ ਦੀ ਹਿੱਕ ਨੂੰ ਲਤਾੜਦੇ ਪਾਣੀ ਦੀਆਂ ਛੱਲਾਂ ਨਾਲ ਮਸਤੀ ਕਰਦੇ ਐਲੀਫੈਂਟਾ ਗੁਫ਼ਾਵਾਂ ਲਾਗੇ ਜਾ ਉੱਤਰੇ। ਉੱਥੇ ਭਗਵਾਨ ਸ਼ਿਵ ਨਾਲ ਸੰਬੰਧਿਤ ਪੱਥਰ ਦੇ ਬੜੇ ਵਧੀਆ ਬੁੱਤ ਹਨ। ਸ਼ਰਧਾ ਨਾਲ ਉਹਨਾਂ ਨੂੰ ਸਿਰ ਝੁਕਾਇਆ ਤੇ ਉਹਨਾਂ ਬੁੱਤ ਘਾੜ੍ਹਿਆਂ ਨੂੰ ਵੀ ਜਿਨ੍ਹਾਂ ਸਟੀਮਰਾਂ ਦੀ ਸਹੂਲਤ ਤੋਂ ਪਹਿਲਾਂ ਕਿਵੇਂ ਆ ਕੇ ਇਹ ਕਲਾਕਾਰੀ ਕੀਤੀ। ਇੱਕ ਥਾਂ ਤੇ ਬੁੱਤ ਕੋਲ ਪਾਣੀ ਦਾ ਕੁਦਰਤੀ ਸਰੋਵਰ ਸੀ। ਉੱਥੋਂ ਦਾ ਪਾਣੀ ਐਨਾ ਨਿੱਤਰਿਆ ਹੋਇਆ ਸੀ ਕਿ ਹੇਠਾਂ, ਥੱਲੇ ਉੱਤੇ ਸ਼ਰਧਾਲੂਆਂ ਦੇ ਸੁੱਟੇ ਪੈਸੇ ਸਾਫ ਦਿਸ ਰਹੇ ਸਨ। ਅਸਾਂ ਵੀ ਸੁੱਟੇ। ਆਲੇ-ਦੁਆਲੇ ਹਰਿਆਵਲ ਸੀ ਪਰ

ਏਥੇ ਰਹਿੰਦਾ ਕੋਈ ਨਹੀਂ ਸੀ ਕਿਉਂਕਿ ਰਾਤੀਂ ਕਿਸੇ ਤਰ੍ਹਾਂ ਦੇ ਜੰਗਲੀ ਜਾਨਵਰ ਦਾ ਡਰ ਬਣਿਆ ਰਹਿੰਦਾ ਸੀ।

ਵਾਪਸ ਆ ਕੇ ਤਾਰਾਪੁਰ ਮਛਲੀਘਰ (Tara pore Aquairam) ਵੇਖਿਆ। ਜਿੱਥੇ ਪਾਣੀ ਦੇ ਵੱਖ-ਵੱਖ, ਛੋਟੇ-ਵੱਡੇ ਡੱਬੇ ਜਿਹੇ ਬਣਾ ਕੇ ਉਹਨਾਂ ਵਿੱਚ ਮੱਛੀਆਂ ਛੱਡੀਆਂ ਹੋਈਆਂ ਸਨ, ਜਿਨ੍ਹਾਂ ਨੂੰ ਸਮੇਂ-ਸਮੇਂ, ਲੋੜ ਅਨੁਸਾਰ ਖੁਰਾਕ ਵੀ ਪਾਈ ਜਾਂਦੀ ਸੀ। ਇਹ ਮੱਛੀਆਂ ਪੂੰਗ ਜਿਹੇ, ਛੋਟੀਆਂ-ਵੱਡੀਆਂ ਤੇ ਰੰਗ ਬਰੰਗੀਆਂ ਸਨ ਜਿਹੜੀਆਂ ਖਾਸ ਕਰ ਕੇ ਬੱਚਿਆਂ ਲਈ ਖਿੱਚ ਤੇ ਮਨੋਰੰਜਨ ਦਾ ਸਾਧਨ ਸਨ। ਉਹਨਾਂ ਨੂੰ ਡੱਬਿਆਂ ਕੋਲੋਂ ਧੱਕੇ ਨਾਲ ਅੱਗੇ ਤੋਰਨਾ ਪੈਂਦਾ ਸੀ। ਵਾਪਸ ਆ ਅੱਜ ਰਾਤੀਂ ਅਸੀਂ ਗੁਰਦੁਆਰੇ ਦੀ ਛੱਤ ਤੇ ਜਾ ਬਿਸਤਰੇ ਵਿਛਾਏ। ਠੰਢੀ-ਠੰਢੀ ਸਲ੍ਹਾਬੀ ਹਵਾ ਵਿੱਚ ਪਤਾ ਨਹੀਂ ਕਦੋਂ ਗੂੜ੍ਹੀ ਨੀਂਦ ਆ ਗਈ।

ਅਗਲੇ ਦਿਨ ਦੁਪਹਿਰੇ ਤੁਰਨਾ ਸੀ। ਮੈਂ ਸ਼ਰਮਾ ਜੀ ਨਾਲ ਫਿਲਮੀ ਕਲਾਕਾਰ ਦਾਰਾ ਸਿੰਘ ਦੇ ਘਰ ਨੂੰ ਨਿਕਲਿਆ। ਦੋਵੇਂ ਅੰਮ੍ਰਿਤਸਰੀਏ ਹੋਣ ਕਰ ਕੇ ਨੇੜੇ ਸਨ। ਦਾਰਾ ਸਿੰਘ ਦਾ ਭਰਾ ਰੰਧਾਵਾ ਤਾਂ ਸ਼ਰਮਾ ਜੀ ਨਾਲ ਪੜ੍ਹਦਾ ਵੀ ਰਿਹਾ ਸੀ। ਇੱਕ ਦੂਜੇ ਦੇ ਘਰ ਆਉਣ ਜਾਣ ਸੀ। ਸ਼ਰਮਾ ਜੀ ਨੂੰ ਅਡਰੈਸ ਪਤਾ ਸੀ ਪਰ ਸਾਨੂੰ ਨਿਰਾਸ਼ਾ ਹੱਥ ਲੱਗੀ ਕਿਉਂਕਿ ਉਹ ਘਰ ਨਹੀਂ ਸਨ। ਉਂਜ ਉਹ ਇਲਾਕਾ ਫਿਲਮੀ ਕਲਾਕਾਰਾਂ ਦੀਆਂ ਕੋਠੀਆਂ ਦਾ ਸੀ। ਕਈ ਨਾਂ ਵੀ ਅਸੀਂ ਪੜ੍ਹੇ, ਬੂਹੇ ਕੋਲ ਲਿਖੇ ਹੋਏ ਪਰ ਮੁੜ ਆਏ ਖਾਲੀ ਹੱਥੀਂ, ਹੱਥ ਪੁਰਾਣੇ ਖੌਸੜੇ ਬਸੰਤੇ ਹੋਰੀਂ ਆਏ। ਵਾਪਸ ਆ ਕੇ ਦੱਸਿਆ ਤਾਂ ਅੱਗੋਂ ਸੁਣਨਾ ਪਿਆ, "ਚੰਗਾ ਹੋਇਆ ਨਹੀਂ ਮਿਲੇ ਤਾਂ, ਸਾਨੂੰ ਜੁ ਨਹੀਂ ਸੀ ਲੈ ਕੇ ਗਏ।"

ਅਗਲਾ ਲੰਮਾ ਸਫ਼ਰ ਗੋਆ ਦਾ ਸੀ, ਅਕਾਊ। ਸ਼ੁਰੂ ਹੋਇਆ ਤਾਂ ਮੁਕਣਾ ਹੀ ਸੀ। ਏਧਰ ਕਾਜੂ ਤੇ ਨਾਰੀਅਲ ਦੇ ਰੁੱਖ ਬਹੁਤ ਹਨ। ਲੋਕਾਂ ਦੇ ਘਰ ਖੁੱਲ੍ਹੇ-ਖੁੱਲ੍ਹੇ ਤੇ ਸਾਫ਼-ਸੁਥਰੇ ਹਨ। ਇਲਾਕਾ ਖੁੱਲ੍ਹਾ ਹੈ। ਬਜ਼ਾਰ ਤਾਂ ਲੱਗਦਾ ਹੈ ਯਾਤਰੀਆਂ ਦੇ ਸਿਰ ਤੇ ਕਮਾਉਂਦੇ ਹਨ। ਉਂਜ ਫਲਾਂ ਵਿੱਚ ਅੰਬ ਸਸਤਾ ਤੇ ਕੇਲਾ ਮਹਿੰਗਾ ਸੀ। ਦਾਲ ਚੀਨੀ ਸਸਤੀ, ਹੋਰ ਮੇਵੇ ਮਹਿੰਗੇ। ਪਾਣੀ ਦੀ ਘਾਟ ਹੈ ਪਰ ਸ਼ਰਾਬੀਆਂ ਦੀਆਂ ਮੌਜਾਂ ਹਨ ਕੋਈ ਰੋਕ-ਟੋਕ ਨਹੀਂ, ਆਮ ਹੈ। ਮਠਿਆਈ ਦੀਆਂ ਦੁਕਾਨਾਂ ਨਾ ਮਾਤਰ।

ਅਸੀਂ ਸਮੁੰਦਰ ਦੇ ਕੰਢੇ 'ਬੀਚ' ਉੱਤੇ ਫਿਰ ਕੇ-ਤੁਰ ਕੇ ਸਲ੍ਹਾਬੀ ਨਮਕੀਨ ਹਵਾ ਦਾ ਅਨੰਦ ਮਾਣਦੇ ਰਹੇ। ਰੇਤ ਹੀ ਰੇਤ ਸੀ, ਸਮੁੰਦਰ ਦੇ ਪਾਣੀ ਤੱਕ। ਪਾਣੀ ਦੀ ਕੋਈ ਛੱਲ ਕਈ ਵਾਰ ਸਾਡੇ ਪੈਰਾਂ, ਗਿੱਟਿਆਂ, ਗੋਡਿਆਂ ਨੂੰ ਛੋਹ ਕੇ ਲੰਘਦੀ ਤੇ ਪੈਰਾਂ ਵਿੱਚ ਕੁਤਕੁਤਾੜੀਆਂ ਕਰਦੀ ਆਪੇ ਮੁੜ ਜਾਂਦੀ।

ਗੋਆ ਦੀ ਰਾਜਧਾਨੀ ਪਣਜੀ ਵਿੱਚ ਇੱਕ ਲਾਜ ਵਿੱਚ ਟਿਕਾਣਾ ਸੀ। ਹੋਰਾਂ ਤਾਂ ਬਜ਼ਾਰੋਂ ਜੋ ਤੇ ਜਿਸ ਭਾਅ ਮਿਲਦਾ ਖਾ ਲੈਣਾ ਸੀ ਅਸਾਂ ਤਾਂ ਪਕਾ ਕੇ ਖਾਣਾ ਸੀ। ਇਸ ਵਿੱਚ ਬੱਚੇ ਜਸਪਾਲ ਦੀ ਮਦਦ ਕਰਦੇ ਸਨ ਤੰਗ ਵੀ ਨਹੀਂ ਸੀ ਕਰਦੇ। ਰੋਟੀ ਪਕਾਉਣਾ ਹੈ ਤਾਂ ਸਿਰੜ ਹੀ ਸੀ। ਉਚੇਚੀ ਖੇਚਲ, ਕੁਰਬਾਨੀ ਤੋਂ ਘੱਟ ਨਹੀਂ ਸੀ ਲੱਗਦੀ ਪਰ ਇਸ ਨਾਲ ਤਸੱਲੀ ਤੇ ਖੁਸ਼ੀ ਵੀ ਮਿਲਦੀ ਸੀ।

ਪਣਜੀ ਤੋਂ ਹੁਬਲੀ ਵੱਲ ਨੂੰ ਵਧੇ। ਰਾਹ ਵਿੱਚ ਫਰਾਂਸਿਸ ਜੈਵੀਅਰ ਚਰਚ ਵਿੱਚ ਰੁਕੇ। ਬੜਾ ਮਹੱਤਵਪੂਰਨ ਗਿਰਜਾਘਰ ਹੈ। ਏਥੇ ਅਜਾਇਬ ਘਰ ਵਿੱਚ ਫਰਾਂਸਿਸ ਜੈਵੀਅਰ ਦੀ ਲਾਸ਼ ਅਜੇ ਤਕ ਤਾਬੂਤ ਵਿੱਚ ਸੰਭਾਲੀ ਪਈ ਸੈਂਕੜੇ ਸਾਲ ਪੁਰਾਣੀ ਹੈ। ਆਰਟ ਗੈਲਰੀ ਵੇਖ ਕੇ ਵੀ ਆਉਣਾ ਸਫ਼ਲ ਹੋਇਆ ਲੱਗਾ।

ਹੁਬਲੀ ਤੋਂ ਜਗਰਾਤਾ ਕੱਟਦੇ ਹੋਏ ਮੈਸੂਰ ਨੂੰ ਚਾਲੇ ਪਾਏ। ਸ਼ਹਿਰ ਤੋਂ ਦੋ-ਚਾਰ ਮੀਲ ਪਹਿਲਾਂ ਹੀ ਇੱਕ ਨਹਿਰ ਕੰਢੇ ਪਹੁ-ਫੁਟਾਲੇ ਸਮੇਂ ਬੱਸ ਰੁਕੀ। ਏਥੇ ਖੁੱਲ੍ਹਾ ਇਸ਼ਨਾਨ ਵੀ ਕੀਤਾ, ਬੀਬੀਆਂ ਕੱਪੜੇ ਵੀ ਧੋਤੇ। ਸਫਰ ਵਿੱਚ ਪਹਿਲਾਂ ਵੀ ਜਿੱਥੇ ਦਾਅ ਲੱਗਦਾ ਉਹ ਕੱਪੜੇ ਧੋਣ ਦਾ ਉੱਦਮ ਕਰ ਲੈਂਦੀਆਂ ਸਨ।

ਮੈਸੂਰ ਵਿੱਚ ਸੰਦਲ ਤੇ ਚੌਲ ਬਹੁਤ ਹੁੰਦੇ ਹਨ। ਏਥੋਂ ਦਾ ਰਾਜ ਮਹਿਲ ਵੇਖ ਕੇ ਭੁੱਖ ਲਹਿ ਗਈ, ਬਹੁਤ ਸੋਹਣਾ ਖੁੱਲ੍ਹਾ, ਲੱਕੜ ਤੇ ਸ਼ੀਸ਼ੇ ਦੀ ਕਲਾਕਾਰੀ ਦੀ ਮੂੰਹੋਂ ਬੋਲਦੀ ਤਸਵੀਰ। ਰਾਜ ਮਹਿਲ ਵਿੱਚ ਦੋ ਪਾਲਕੀਆਂ ਵੇਖ ਕੇ ਤਾਂ ਅੱਖਾਂ ਅੱਡੀਆਂ ਰਹਿ ਗਈਆਂ, ਇੱਕ 80 ਕਿਲੋ ਦੀ ਤੇ ਦੂਜੀ 280 ਕਿਲੋ ਦੀ, ਦੋਵੇਂ ਸੋਨੇ ਦੀਆਂ। ਮੈਂ ਇੱਕ ਸਾਥੀ ਨੂੰ ਕਿਹਾ, "ਕਪੂਰ ਸਾਹਿਬ ਲੈ ਚੱਲੋ ਕੋਈ ਨਹੀਂ ਰੋਕਦਾ।"

ਉਹ ਹੱਸ ਪਿਆ। ਖੈਰ ਅਸੀਂ ਮਸਤ ਹੁੰਦੇ ਬਾਹਰ ਆਏ। ਬੜਾ ਸਖ਼ਤ ਪਹਿਰਾ ਸੀ ਹਰ ਥਾਂ। ਮਜਾਲ ਹੈ ਕੋਈ ਗ਼ੈਰ ਮਨੁੱਖੀ ਅਨਸਰ ਪਰ ਮਾਰ ਜਾਏ। ਯਾਤਰੂ ਤਾਂ ਉਹਨਾਂ ਦੀ ਆਮਦਨ ਦਾ ਸਾਧਨ ਸਨ ਕਿਉਂਕਿ ਸਭ ਟਿਕਟ ਲੈ ਕੇ ਅੰਦਰ ਜਾਂਦੇ ਸਨ।

ਮੈਸੂਰ ਦਾ ਰਾਜਾ ਚੌਮੁੰਡਾ ਦੇਵੀ ਦਾ ਵੀ ਭਗਤ ਸੀ ਸੋ ਉਸ ਨੇ ਪਹਾੜ ਉੱਤੇ ਉਸ ਦਾ ਇੱਕ ਮੰਦਰ ਵੀ ਬਣਾਇਆ ਹੋਇਆ ਸੀ। ਉਹ ਵੀ ਵੇਖਿਆ, ਸ਼ਰਧਾਵਾਨਾਂ ਨਾਲ ਤੇ ਆਉਂਦਿਆਂ ਨੰਦੀ ਸਾਹਣ ਵੀ ਬੈਠਾ ਸੀ। ਉਹ ਥੱਕਦਾ ਹੀ ਨਹੀਂ ਸੀ ਕਿਉਂਕਿ ਪੱਥਰ ਦਾ ਸੀ।

ਅੱਗੇ ਵਧਦਿਆਂ ਸਤਨਾਮ ਸਿੰਘ ਡ੍ਰਾਈਵਰ ਨੇ ਇੱਕ ਹੋਟਲ ਕੋਲ ਬੱਸ ਰੋਕ ਲਈ ਤਾਂ ਮੇਰਾ ਮਨ ਖਰਾਬ ਹੋ ਗਿਆ। ਮੈਂ ਕਿਹਾ, "ਪਹਿਲਾਂ ਸਰਾਂ ਵਿੱਚ ਚੱਲੋ, ਅਸੀਂ ਕਲ੍ਹ ਦੇ ਭੁੱਖੇ ਹਾਂ, ਕੁਝ ਤਾਂ ਖਿਆਲ ਕਰੋ।" ਉਹ ਮੰਨ ਗਿਆ। ਅਸਾਂ ਮਨਪਸੰਦ ਦਾ ਪਰਸਾਦਾ ਤਿਆਰ ਕਰ ਕੇ ਪਹਿਲਾਂ ਬੱਚਿਆਂ ਨੂੰ ਖੁਆਇਆ ਫਿਰ ਆਪਣੇ ਢਿੱਡ ਨੂੰ ਝੁਲਕਾ ਦਿੱਤਾ।

ਬਾਕੀ ਮੁਸਾਫ਼ਰ ਮਿੱਤਰਾਂ ਵੀ ਸਾਡੀ ਹਾਮੀ ਭਰੀ ਸੀ ਕਿਉਂਕਿ ਹੁਣ ਤੱਕ ਅਸੀਂ ਇੱਕ-ਦੂਜੇ ਦੇ ਵਰਤੋਂ-ਵਿਹਾਰ ਦੇ ਨੇੜੇ ਹੋ ਗਏ ਸਾਂ, ਓਪਰੇ ਵੀ ਨਹੀਂ ਸਾਂ। ਬੀਬੀਆਂ ਤਾਂ ਦੁਕਾਨਦਾਰੀ ਕਰਦੀਆਂ ਇੱਕ-ਦੂਜੇ ਲਈ ਭਾਅ ਕਰਦੀਆਂ, ਪੁੱਛਦੀਆਂ ਹੋਰ ਵੀ ਘੁਲ-ਮਿਲ ਰਹੀਆਂ ਸਨ।

ਸ਼ਾਮੀਂ ਅਸੀਂ ਬ੍ਰਿੰਦਾਬਨ ਬਾਗ਼ ਗਏ। ਬਹੁਤ ਸੋਹਣਾ ਹਰਿਆ-ਭਰਿਆ ਸਾਫ਼-ਸ਼ਫਾਫ ਪਾਣੀ ਦੀਆਂ ਧਾਰਾਵਾਂ ਵਿੱਚ ਬਣਿਆ ਬਾਗ਼। ਇਹ ਕਾਵੇਰੀ ਨਦੀ ਤੇ ਬੰਨ ਬੰਨ੍ਹ ਕੇ ਬੜੇ ਤਰੀਕੇ ਨਾਲ ਬਣਾਇਆ ਗਿਆ ਹੈ। ਡੈਮ ਦੀ ਜੜ੍ਹ ਤੋਂ ਡੈਮ ਦੀ ਟੀਸੀ ਤੱਕ ਇੱਕ ਲੜੀ ਰਾਹੀਂ ਇੱਕ ਕਤਾਰ ਵਿੱਚ ਪਾਣੀ ਨੂੰ ਪੌੜੀਆਂ ਬਣਾ ਕੇ ਉਹਨਾਂ ਉੱਤੋਂ ਤੋਰਿਆ ਜਾ ਰਿਹਾ ਸੀ ਤੇ ਦੋਹਾਂ ਪਾਸੀਂ ਇਸ ਤੇ ਹਰੇ-ਭਰੇ ਤੇ ਖੁੱਲ੍ਹੇ ਹਵਾਦਾਰ ਫੁੱਲਾਂ ਤੇ ਹੋਰ ਬੂਟਿਆਂ ਦੇ ਬਾਗ਼ ਸਨ, ਪੈਦਲ ਸੈਰ ਕਰਨ ਲਈ ਹੈ। ਬਹੁ ਪਰਤਾਂ ਵਿੱਚ, ਵੱਖ-ਵੱਖ ਤਰੀਕਿਆਂ ਨਾਲ, ਪਾਣੀ ਡੇਗ ਕੇ। ਰਾਤ ਦਾ ਨਜ਼ਾਰਾ ਹੋਰ ਖੂਬਸੂਰਤ ਹੁੰਦਾ ਹੈ। ਸੋ ਰੰਗ-ਬਰੰਗੀਆਂ ਬਿਜਲੀ ਦੀਆਂ ਰੌਸ਼ਨੀਆਂ ਨੇ ਬੱਚਿਆਂ ਨੂੰ ਰੋਮਾਂਚਿਤ ਕਰ ਦਿੱਤਾ। ਇੱਕ ਥਾਂ ਤੇ ਫ਼ੁਹਾਰੇ ਵੇਖੇ ਜਿਨ੍ਹਾਂ ਦਾ ਪਾਣੀ ਸੰਗੀਤ ਦੀ ਉੱਚੀ ਨੀਵੀਂ ਸੁਰ ਨਾਲ ਉਤਾਂਹ ਹੁੰਦਾ ਹੈ, ਕਈ ਰੂਪ-ਰੰਗ ਧਾਰਨ ਕਰਦਾ ਹੈ। ਕੁਝ ਫ਼ੁਹਾਰ ਦਰਸ਼ਕਾਂ ਤੇ ਵੀ ਪਾਉਂਦਾ ਹੈ। ਅਸੀਂ ਮਜ਼ੇ ਲੈ ਕੇ 10 ਕੁ ਵਜੇ ਸਰਾਂ ਵਿੱਚ ਮੁੜੇ। ਉਸ ਵੇਲੇ ਹੀ ਇੱਕ ਸਾਥੀ ਧਮੀਜਾ ਜੀ ਨਾਲ ਜਾ ਕੇ ਆਲੂ ਖਰੀਦੇ। ਰਾਸ਼ਨ ਜੁ ਨਹੀਂ ਸੀ ਘਟਣ ਦੇਣਾ।

29 ਮਈ ਵੀਰਵਾਰ ਸਵੇਰੇ ਚੱਲ ਕੇ ਬੰਗਲੌਰ ਪੁੱਜੇ। ਇਹ ਸਾਫ਼-ਸੁਥਰਾ ਖੁੱਲ੍ਹੀਆਂ ਸੜਕਾਂ ਵਾਲਾ ਵਿਗਿਆਨਕ ਸ਼ਹਿਰ ਹੈ, ਕਰਨਾਟਕ ਦੀ ਰਾਜਧਾਨੀ। ਏਥੇ ਸਰਸਰੀ ਵਿਗਿਆਨ ਤੇ ਪਸ਼ੂ-ਪੰਛੀਆਂ ਨਾਲ ਸੰਬੰਧਿਤ ਨੁਮਾਇਸ਼ ਵੇਖੀ, ਲਾਲ ਬਾਗ਼ ਦੀ ਸੈਰ ਕੀਤੀ। ਔਰਤਾਂ ਨੂੰ ਸਿਲਕ (Silk) ਦੀਆਂ ਸਾੜੀਆਂ ਦੀਆਂ ਦੁਕਾਨਾਂ ਤੁਰਨ ਨਾ ਦੇਣ।

ਰਾਤ ਬੱਸ ਵਿੱਚ ਕੱਟੀ। ਸਫ਼ਰ ਵਿੱਚ ਦੁਕਾਨਾਂ ਤੇ ਰੁਕਿਆਂ ਇਹ ਵੀ ਸਮਝ ਆਇਆ ਕਿ ਏਥੇ ਆਟਾ-ਦਾਲ ਘੱਟ ਮਿਲਦੇ ਹਨ, ਹੁੰਦੇ ਜੋ ਨਹੀਂ। ਹੁੰਦਾ ਹੈ ਚਾਵਲ, ਨਾਰੀਅਲ ਤੇ ਸੀ ਫੂਡ, ਮੱਛੀ ਆਦਿ।

ਮਦੁਰਾਈ ਪੁੱਜੇ, ਸਾਡੇ ਲਈ ਚੁੱਲ੍ਹਾ ਚੌਂਕਾ ਖਿਲਾਰਨ ਦਾ ਥਾਂ ਮਿਲਣਾ ਔਖਾ ਸੀ। ਸਭ ਥਾਂ ਰੇਤ ਜਾਂ ਮੱਛੀਆਂ ਦੇ ਟੋਕਰੇ ਸਨ। ਸੋ ਜਸਪਾਲ ਨੇ ਬੱਸ ਦੀਆਂ ਪੌੜੀਆਂ ਵਿੱਚ ਸਟੋਵ ਬਾਲ ਕੇ ਫਟਾਫਟ ਖਿਚੜੀ ਤਿਆਰ ਕੀਤੀ। ਮੇਰੇ ਬਿਨਾਂ ਸਭ ਨੇ ਰੱਜ ਕੇ ਪਚਾਕੇ ਮਾਰ-ਮਾਰ ਕੇ ਖਾਧੀ। ਮੇਰੇ ਲਈ ਭੁੱਖ ਵਿੱਚ ਛੋਲੇ ਵੀ ਬਦਾਮ ਸਨ ਕਿਉਂਕਿ ਮੈਂ ਖਿਚੜੀ ਨਹੀਂ ਖਾਂਦਾ। ਬੱਚੇ ਵੇਖ ਕੇ ਹੱਸਣ, ਅੱਜ ਪਿਤਾ ਜੀ ਚੰਗੇ ਫਸੇ, ਖਿਚੜੀ ਖਾ ਰਹੇ ਹਨ।

ਉੱਥੇ ਕੁਝ ਸੰਖ ਖਰੀਦਣ ਦਾ ਆਰਡਰ ਦਿੱਤਾ, ਇੱਕ ਦੁਕਾਨ ਤੇ ਜਿਨ੍ਹਾਂ ਉੱਤੇ ਸਾਡਾ ਦੱਸਿਆ ਨਾਂ ਲਿਖਿਆ ਜਾਣਾ ਸੀ।

ਉੱਥੋਂ ਮੰਡਪਮ ਜਾ ਕੇ ਬੱਸ ਵਿੱਚੋਂ ਲੋੜੀਂਦਾ ਲੀੜਾ ਕੱਪੜਾ ਲੈ ਕੇ ਡੇਢ ਕੁ ਵਜੇ ਰਮੇਸ਼ਵਰਮ ਲਈ ਗੱਡੀ ਫੜੀ। ਇਹ ਗੱਡੀ ਸਮੁੰਦਰ ਦਾ ਪੁਲ ਪਾਰ ਕਰ ਕੇ ਉੱਥੇ ਪੁੱਜੀ। ਇਹ ਭਗਵਾਨ ਰਾਮ ਨਾਲ ਪੌਰਾਣਕ ਸਾਂਝ ਪੈਦਾ ਕਰਨ ਵਾਲਾ ਇਲਾਕਾ ਹੈ। ਇਹ ਕਿਹਾ ਜਾਂਦਾ ਹੈ ਕਿ ਏਸੇ ਰਸਤੇ ਹੀ ਨਲ-ਨੀਲ ਦੀ ਮਦਦ ਨਾਲ ਸਮੁੰਦਰ ਉੱਤੇ ਪੁਲ ਬੰਨ੍ਹ ਕੇ ਭਗਵਾਨ ਰਾਮ ਦੀ ਮਿੱਤਰ ਸੈਨਾ ਨੇ ਸ੍ਰੀ ਲੰਕਾ ਉੱਤੇ ਹਮਲਾ ਕਰ ਕੇ ਦੁਸ਼ਟ ਰਾਜੇ ਰਾਵਣ ਦਾ ਰਾਜ ਖ਼ਤਮ ਕੀਤਾ ਸੀ ਤੇ ਸੀਤਾ ਮਾਤਾ ਨੂੰ ਅਸ਼ੋਕ ਵਾਟਿਕਾ ਵਿੱਚੋਂ ਵਾਪਸ ਲਿਆਂਦਾ ਸੀ। ਇਹ ਇਲਾਕਾ ਰੇਤੀਲਾ ਹੈ ਸਮੁੰਦਰ ਦੇ ਕੰਢੇ ਵਾਲੀ ਮੋਟੀ ਰੇਤ ਵਾਲਾ। ਏਥੇ ਖੋਪੇ ਦੇ ਹੀ ਰੁੱਖ ਦਿਸੇ। ਏਥੇ ਰਾਮ ਝਰੋਖਾ ਤੇ ਹਨੂਮਾਨ ਮੰਦਰ ਵੱਲ ਤਾਂ ਸਾਡੇ ਕਦਮ ਵਧੇ ਹੀ, ਰਮੇਸ਼ਵਰਮ ਭਗਵਾਨ ਦੇ ਪ੍ਰਸਿੱਧ ਮੰਦਰ ਦੇ ਦਰਸ਼ਨ ਵੀ ਕੀਤੇ। ਉੱਥੇ ਸ਼ਰਧਾਲੂਆਂ ਦੀ ਮਨੋਕਾਮਨਾ ਪੂਰਤੀ ਲਈ 7, 21 ਜਾਂ 25 ਕੁੰਡਾਂ ਦਾ ਇਸ਼ਨਾਨ ਹੈ ਜਿਹੜਾ ਪੁਜਾਰੀ ਢਾਈ-ਢਾਈ ਰੁਪਈਏ ਦੀਆਂ ਟਿਕਟਾਂ ਲੈਣ ਵਾਲੇ ਦਾ ਹੀ ਕਰਵਾਉਂਦੇ ਹਨ। ਕਈ ਤਾਂ ਫਸ ਗਏ। ਸ਼ਰਮਾ ਜੀ ਕਹਿਣ ਲੱਗੇ, "ਸਭ ਪਖੰਡ ਪੈਸੇ ਮਾਠਣ ਦਾ ਧੰਦਾ ਹੈ।"

"ਤੁਸੀਂ ਵੀ ਕਰ ਲਓ" ਮੈਂ ਕਿਹਾ ਤਾਂ ਉਹ ਕਹਿਣ ਲੱਗੇ, "ਮੈਂ ਸਾਧੂ ਬਾਬਾ ਥੋੜ੍ਹਾ ਹਾਂ।" ਇਹ ਮੇਰੇ ਤੇ ਚੋਟ ਸੀ। ਵਾਪਸੀ ਤੇ ਸਾਡੀ ਜਾਣਕਾਰੀ ਵਿੱਚ ਵਾਧਾ ਕੀਤਾ ਗਿਆ ਕਿ ਸਮੁੰਦਰ ਉੱਤੇ ਬਣਿਆ ਪੁਲ ਖੁੱਲ੍ਹ ਵੀ ਜਾਂਦਾ ਹੈ। ਜਦੋਂ ਕੋਈ ਸਮੁੰਦਰੀ ਜਹਾਜ਼ ਏਧਰ ਆਏ ਤਾਂ ਉਸਨੂੰ ਲੰਘਾਉਣ ਲਈ ਖੋਲ੍ਹ ਦੇਂਦੇ ਹਨ। ਪੁਲ ਖੂਹੀਆਂ ਗਾਲ ਕੇ ਥੰਮ ਬਣਾ ਕੇ ਬਣਾਇਆ ਗਿਆ ਹੈ, ਸਮੁੰਦਰ ਤੇ ਸਦਾ ਵਗਦੇ ਪਾਣੀ ਵਿੱਚ।

ਰਾਤ ਮਦੁਰਾਈ ਪਹੁੰਚ ਕੇ ਸੰਖ ਖਰੀਦੇ ਤਾਂ ਮਿਥੇ ਟਿਕਾਣੇ ਤੇ ਰਾਤ ਕੱਟੀ। ਅਗਲੇ ਦਿਨ ਮੀਨਾਕਸ਼ੀ, ਵਿਸ਼ਨੂੰ ਤੇ ਗੋਪਾਲ ਕ੍ਰਿਸ਼ਨ ਦੇ ਬਹੁਤ ਮੰਦਰ ਵੇਖੇ। ਮੰਦਰ ਬਹੁਤ ਵੱਡੇ ਸਨ ਪਰ ਅੰਦਰ ਧੂਪ ਦੀਪ, ਅਗਰਬੱਤੀਆਂ ਦੇ ਧੂੰਏਂ ਕਾਰਨ ਧੁਆਖਿਆ ਜਿਹਾ ਲੱਗਾ। ਬਾਹਰੋਂ ਬਹੁਤ ਸੁੰਦਰ ਮੀਨਾਕਾਰੀ ਵਾਲਾ ਐਨਾ ਉੱਚਾ ਕਿ ਲੱਗੇ ਜਿਵੇਂ ਅਕਾਸ਼ ਨੂੰ ਛੋਹ ਰਿਹਾ ਹੈ। ਪਤਾ ਨਹੀਂ ਕਿੰਨੇ ਕਾਰੀਗਰਾਂ ਨੇ ਕਿੰਨੇ ਸਾਲਾਂ ਵਿੱਚ ਸ਼ਰਧਾ ਤੇ ਰੀਝ ਨਾਲ ਬਣਾਇਆ ਹੋਏਗਾ। ਇਹਨਾਂ ਉੱਤੇ ਖਰਚ ਕਰਨ ਵਾਲੇ ਰਾਜੇ ਮਹਾਰਾਜੇ ਦੀ ਵੀ ਪ੍ਰਸੰਸਾ ਕਰਨੀ ਬਣਦੀ ਹੈ।

ਇੱਕ ਭੁਲੇਖਾ ਤਾਂ ਦੂਰ ਹੋਇਆ ਕਿ ਦੱਖਣ ਕੇਵਲ ਸ਼ਿਵ-ਸ਼ਕਤੀ ਦਾ ਉਪਾਸ਼ਕ ਹੈ ਤੇ ਉੱਤਰ ਰਾਮ ਕ੍ਰਿਸ਼ਨ ਦਾ। ਪਤਾ ਨਹੀਂ ਕੌਣ ਵੰਡਾਂ ਪਾਉਣ ਨੂੰ ਐਸੇ ਭੁਲੇਖੇ ਪਾਉਂਦੇ ਹਨ ਜਦ ਕਿ ਸਾਰਾ ਭਾਰਤ ਇੱਕ ਹੈ। ਹਾਂ ਸੱਚ! ਧਾਰਮਿਕ ਥਾਂਵਾਂ ਦੇ ਇੱਕ ਹੋਰ ਵੀ ਸਾਂਝੇ ਤੱਤ ਬਾਰੇ ਸਾਨੂੰ ਸਾਵਧਾਨ ਕੀਤਾ ਗਿਆ, ਉਹ ਸੀ ਜੇਬ੍ਹ-ਕਤਰੇ, ਚੋਰ, ਠੱਗ, ਮੰਗਤੇ। ਸੋ ਅਸੀਂ ਜੇਬ੍ਹਾਂ ਤੇ ਪਰਸ ਸੰਭਾਲ ਕੇ ਬਚ ਗਏ।

ਸ਼ਾਮੀਂ ਭਾਰਤ ਦੀ ਧਰਤੀ ਦੇ ਆਖਰੀ ਹਿੱਸੇ ਕੰਨਿਆ ਕੁਮਾਰੀ ਨੂੰ ਜਾ ਸੀਸ ਨਿਵਾਇਆ। ਭੂਤਰੇ ਸਾਨ੍ਹ ਵਾਂਗ ਕੰਢਿਆਂ ਨਾਲ ਟਕਰਾਉਂਦੀਆਂ ਛੱਲਾਂ। ਡੁੱਬਦੇ ਸੂਰਜ ਦਾ ਸਮੁੰਦਰ ਦੇ ਪਾਣੀ ਨੂੰ ਛੋਹ ਕੇ ਰੰਗ ਬਖੇਰਨਾ ਤੇ ਲਹਿਰਾਂ ਦਾ ਰੰਗਾਂ ਨੂੰ ਲਪੇਟਣਾ ਸੁਹਾਵਣਾ ਸੀ। ਕੁਝ ਦੂਰ ਖੜ੍ਹੀ ਵਿਵੇਕਾਨੰਦ ਚੱਟਾਨ (ਰਾਕ) ਸਾਨੂੰ ਸੱਦਾ ਦੇ ਰਹੀ ਸੀ। ਇਸ ਉੱਤੇ ਇੱਕ ਮੰਦਰ ਵੀ ਸੀ ਜਿੱਥੇ ਕੰਨਿਆ ਕੁਮਾਰੀ ਨੇ ਸ਼ਿਵ ਭਗਵਾਨ ਨੂੰ ਵਰ ਦੇ ਰੂਪ ਵਿੱਚ ਪ੍ਰਾਪਤ ਕਰਨ ਲਈ ਤਪੱਸਿਆ ਕੀਤੀ ਸੀ। ਅਸੀਂ ਕਲ੍ਹ ਸਵੇਰੇ-ਸਵੇਰੇ ਆਉਣ ਦਾ ਮਿਥ ਕੇ ਵਾਪਸ ਆ ਗਏ ਤੇ ਖਾ-ਪੀ ਕੇ ਸੌਂ ਗਏ।

ਚਲਦਾ...

**ਅੱਸੂ ਦਾ ਮੇਲਾ- 12-15 ਅਕਤੂਬਰ 2023, ਸ੍ਰੀ ਭੈਣੀ ਸਾਹਿਬ**

**ਸ੍ਰੀ ਸਤਿਗੁਰੂ ਉਦੈ ਸਿੰਘ ਜੀ ਅੱਸੂ ਦੇ ਮੇਲੇ ਦੌਰਾਨ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ।**






ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ੍. ਗਿਆਨ ਸਿੰਘ ਕ੍ਰਿਤ ਤਸਵੀਰ ਨੂੰ ਨਮਸਕਾਰ ਕਰਦੇ ਹੋਏ ਸਤਿਗੁਰੂ ਜੀ।





ਸ੍ਰੀ ਸਤਿਗੁਰੂ ਜੀ ਪੁਰਾਣੀਆਂ ਵਿਰਾਸਤੀ ਵਸਤਾਂ ਜਿਵੇਂ ਸ਼ਸਤਰ, ਹੱਥ ਲਿਖਤ ਪੋਥੀਆਂ,
ਸਾਹਿਤ, ਪੁਰਾਣੇ ਸਿੱਕੇ ਅਤੇ ਮੋਹਰਾਂ ਦੀ ਪ੍ਰਦਰਸ਼ਨੀ ਵੇਖਦੇ ਹੋਏ।



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸੰਤ ਗਿਆਨੀ ਇੰਦਰਜੀਤ ਸਿੰਘ ਜੀ ਰਕਬੇ ਵਾਲਿਆਂ ਦਾ ਸਵਾਗਤ ਕਰਦੇ ਹੋਏ।



ਸੰਤ ਸੁਰਿੰਦਰ ਸਿੰਘ ਜੀ ਨਾਮਧਾਰੀ ਸਤਿਗੁਰੂ ਜੀ ਤੋਂ 'ਸ਼ਹੀਦ ਬਾਬਾ ਲਹਿਣਾ ਸਿੰਘ ਯਾਦਗਾਰੀ ਸਨਮਾਨ' ਪ੍ਰਾਪਤ ਕਰਦੇ ਹੋਏ। ਨਾਲ ਸ੍ਰ. ਸੇਵਾ ਸਿੰਘ ਅਤੇ ਉਹਨਾਂ ਦਾ ਸਪੁੱਤਰ ਵੀ ਦਿਖਾਈ ਦੇ ਰਹੇ ਹਨ।



ਪੰਜਾਬੀ ਸੱਥ ਸਰਹੰਦ ਦੇ ਸੰਚਾਲਕ ਸ੍ਰ. ਸੰਤ ਸਿੰਘ ਸੋਹਲ ਅਤੇ ਡਾ. ਲਖਵੀਰ ਸਿੰਘ ਜੀ ਸਤਿਗੁਰੂ ਜੀ ਨੂੰ 'ਸੁਤੰਤਰਤਾ ਸੰਗਰਾਮ ਦੇ ਮਹਾ ਨਾਇਕ' ਮਹਾ ਕਾਵਿ ਭੇਂਟ ਕਰਦੇ ਹੋਏ।



ਸਤਿਗੁਰੂ ਜੀ ਨੂੰ ਆਪਣੇ ਪਿਤਾ ਸੰਤ ਹਰਬੰਸ ਸਿੰਘ ਚਾਨਾ ਜੀ ਦੀ ਪੁਸਤਕ 'ਗੁਲਦਸਤਾ' ਭੇਂਟ ਕਰਦੇ ਹੋਏ ਸੰਤ ਕਿਰਪਾਲ ਸਿੰਘ ਚਾਨਾ ਯੂ.ਕੇ.।



ਕਵੀ ਵਰਿਆਸ ਸਿੰਘ ਪਿਆਸਾ ਦੀ ਪੁਸਤਕ 'ਪਿਆਸੇ ਬੋਲ' ਭੇਂਟ ਕਰਦੇ ਹੋਏ ਸ੍ਰ. ਲਖਵਿੰਦਰ ਸਿੰਘ ਬਾਜਵਾ, ਸ੍ਰ. ਹਰਭਜਨ ਸਿੰਘ ਰਾਜ਼ਾ ਅਤੇ ਸ੍ਰ. ਕਰਨੈਲ ਸਿੰਘ ਅਸਪਾਲ।



ਡਾ. ਰਜਵੰਤ ਕੌਰ ਵਰਿਆਮ ਦਾ ਅੰਕ ਭੇਂਟ ਕਰਨ ਤੋਂ ਬਾਅਦ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ।



ਸ੍ਰ. ਜੋਗਿੰਦਰ ਸਿੰਘ ਕੰਗ ਆਪਣੀ ਪੁਸਤਕ 'ਅੰਬਰ ਤੇ ਧਰਤੀ' ਸਤਿਗੁਰੂ ਜੀ ਨੂੰ ਭੇਂਟ ਕਰਦੇ ਹੋਏ।



ਬੀਬੀ ਗੁਰਮੀਤ ਕੌਰ ਮੀਤ ਦੀ ਪੁਸਤਕ 'ਪ੍ਰੀਤ ਸਾਗਰ' ਭੇਂਟ ਕਰਦੇ ਹੋਏ ਸ੍ਰ. ਸਰਬਸ਼ਕਤੀਮਾਨ ਸਿੰਘ ਅਤੇ ਉਹਨਾਂ ਦੀ ਸਪੁੱਤਰੀ ਦੀਪਿਕਾ।

# ਅੱਸੂ ਦਾ ਮੇਲਾ- 12-15 ਅਕਤੂਬਰ 2023, ਸ੍ਰੀ ਭੈਣੀ ਸਾਹਿਬ





ਸ੍ਰੀ ਭੈਣੀ ਸਾਹਿਬ ਵਿਖੇ ਲਗਾਏ ਮੈਡੀਕਲ ਕੈਂਪ ਦੌਰਾਨ ਮਰੀਜ਼ਾਂ ਦੀ ਜਾਂਚ ਅਤੇ ਟੈਸਟ ਕਰਦੇ ਹੋਏ ਡਾਕਟਰ ਅਤੇ ਸਿਹਤ ਕਰਮਚਾਰੀ



ਖ਼ੂਨਦਾਨ ਕਰਦੇ ਹੋਏ ਨਾਮਧਾਰੀ ਸਿੰਘ



ਹੋਮਿਉਪੈਥਿਕ ਦਵਾਈਆਂ ਦਾ ਕੈਂਪ



ਮੇਲੇ ਵਿੱਚ 'ਵਰਿਆਮ' ਦੀ ਹਾਜ਼ਰੀ



ਚੰਡੀ ਦੀ ਵਾਰ ਅਤੇ ਚੌਪਈ ਸਾਹਿਬ ਦੇ ਪਾਠਾਂ ਵਿੱਚ ਹਿੱਸਾ ਲੈਣ ਲਈ ਨਾਂ ਦਰਜ ਕਰਦੇ ਹੋਏ ਪ੍ਰਬੰਧਕ।

# ਅੱਸੂ ਦਾ ਮੇਲਾ 12-15 ਅਕਤੂਬਰ 2023, ਸ੍ਰੀ ਭੈਣੀ ਸਾਹਿਬ



ਸਦ ਉਪਦੇਸ਼- ਸ੍ਰੀ ਸਤਿਗੁਰੂ ਉਦੈ ਸਿੰਘ ਜੀ



ਅੱਸੂ ਦੇ ਮੇਲੇ ਦੀ ਸੇਵਾ ਕਰਨ ਵਾਲਾ ਅਗਰਵਾਲ ਪਰਵਾਰ ਸਤਿਗੁਰੂ ਜੀ ਨੂੰ ਨਤਮਸਤਕ ਹੁੰਦੇ ਹੋਏ।



ਹਵਨ



ਸਮੂਹਿਕ ਅਨੰਦ ਕਾਰਜ



ਅੱਸੂ ਦੇ ਮੇਲੇ ਦੀ ਸਮਾਪਤੀ ਦੀ ਅਰਦਾਸ



ਯਾਦਗਾਰੀ ਤਸਵੀਰ- ਸਤਿਗੁਰੂ ਜੀ ਅਤੇ ਰਾਗੀ ਸਿੰਘ

-ਤਸਵੀਰਾਂ- ਸੂਰਤਪਾਲ ਸਿੰਘ



# ਧੰਨ ਨਾਨਕ ਤੇਰੀ ਵੱਡੀ ਕਮਾਈ

-ਜੋਗਿੰਦਰ ਸਿੰਘ ਕੰਗ

ਜਬਰਾਂ ਜਦੋਂ ਵਧੀਕੇ ਕੀਤੇ, ਪਾਪਾਂ ਨੇ ਜਦ ਧਰਤ ਕੰਬਾਈ।
ਰਾਜੇ ਪਾਪ ਕਮਾਵਣ ਲੱਗੇ, ਵਿਲਕ ਵਿਲਕ ਪਰਜਾ ਕੁਰਲਾਈ।।
ਅਮਨਾਂ ਨੂੰ ਜਦ ਖ਼ਤਰੇ ਬਣ ਗਏ, ਅਪਰਾਧਾਂ ਦੀ ਘਟਾ ਸੀ ਛਾਈ।
ਕਈ ਕੌਡੇ ਜਦ ਉੱਠ ਖਲੋਤੇ, ਕਈ ਠੱਗਾਂ ਨੇ ਲੁੱਟ ਮਚਾਈ।
ਧਰਮ ਕਰਮ ਪਾਖੰਡ ਸੀ ਬਣਿਆ, ਕੂੜ ਕੁਫ਼ਰ ਦੀ ਮੱਚੀ ਦੁਹਾਈ।
ਠਾਰਿਆ ਸੀ ਫਿਰ ਜਗਤ-ਜਲੰਦਾ, ਧੰਨ ਨਾਨਕ ਤੇਰੀ ਵੱਡੀ ਕਮਾਈ।

ਸੱਚ ਦਾ ਸੂਰਜ ਉਦੈ ਸੀ ਹੋਇਆ, ਹੋਏ ਦੂਰ ਕੂੜ-ਅੰਧਿਆਰੇ।
ਠੁਮਕ-ਠੁਮਕ ਤੁਰੀਆਂ ਤਰਕਾਲਾਂ, ਪ੍ਰਭਾਤਾਂ ਨੇ ਨੂਰ ਪਸਾਰੇ।
ਮੁੱਖ ਨੂਰਾਨੀ ਜੋਤ ਇਲਾਹੀ, ਖ਼ੁਸ਼ੀਆਂ ਰੂਪ ਨਵੇਲੇ ਧਾਰੇ।
ਮਹਿਤਾ ਕਾਲੂ ਮਿਲਣ ਵਧਾਈਆਂ, ਤ੍ਰਿਪਤਾ ਗੋਦੀ ਆਏ ਅਵਤਾਰੇ।
ਵਿੱਚ ਨਨਕਾਣੇ ਪ੍ਰਗਟ ਹੋ ਕੇ, ਜਬਰ ਜ਼ੁਲਮ ਨੂੰ ਠਲ੍ਹ ਸੀ ਪਾਈ।
ਚਾਰ ਚੱਕ ਨੌਂ ਖੰਡ ਸੀ ਤਾਰੇ, ਧੰਨ ਨਾਨਕ ਤੇਰੀ ਵੱਡੀ ਕਮਾਈ।

ਤੇਰਾਂ-ਤੇਰਾਂ ਦੇ ਤੌਲ ਸੀ ਤੋਲੇ, ਹੱਥੀਂ ਕਿਰਤ ਸੰਦੇਸ਼ ਦ੍ਰਿੜਾਇਆ।
ਚਾਰ ਜੁਗਾਂ ਦੇ ਚਾਰ ਅੱਖਰੋਂ, ਵਾਹਿਗੁਰੂ ਦਾ ਜਾਪ ਜਪਾਇਆ।
ਉੱਨੀ ਰਾਗਾਂ ਵਿੱਚ ਰਚ ਕੇ ਬਾਣੀ, ਗਿਆਨ ਵਾਲਾ ਏ ਦੀਪ ਜਗਾਇਆ।
ਰਹਿਮਤ ਬਖ਼ਸ਼ਿਸ਼ ਜੱਗ ਤੇ ਕੀਤੀ, ਸਾਂਝੀਵਾਲਤਾ ਤਾਂਈਂ ਦਰਸਾਇਆ।
ਗਿਆਨ ਵਾਲੇ ਤੀਰ ਐਸੇ ਮਾਰੇ, ਝੁਕੀ ਚਰਨਾਂ 'ਤੇ ਕੁਲ ਲੋਕਾਈ।
ਖੰਡ ਬ੍ਰਹਿਮੰਡ ਪੁਕਾਰਨ ਲੱਗੇ, ਧੰਨ ਨਾਨਕ ਤੇਰੀ ਵੱਡੀ ਕਮਾਈ।

ਨਿਰੰਕਾਰ ਰੂਪ ਪ੍ਰਗਟ ਹੋ ਕੇ, ਹੱਕ ਸੱਚ ਆਵਾਜ਼ ਉਠਾਈ।
ਪਾਪੀ ਜਿਊੜੇ ਝੱਟ ਸੁਧਰੇ ਸੀ, ਕੀਰਤਨ ਦੀ ਜਦ ਛਹਿਬਰ ਲਾਈ।
ਗ੍ਰਿਹਸਥ ਮਾਰਗ ਏ ਸਭ ਤੋਂ ਉੱਚਾ, ਉੱਚੀ ਇਸ ਦੀ ਸ਼ਾਨ ਬਣਾਈ।
'ਅੰਜਨ ਮਾਹਿ ਨਿਰੰਜਨਿ ਰਹੀਐ' ਗੁਰਮਤਿ ਮਾਰਗ ਰੀਤ ਸਿਖਾਈ।
ਗੋਸਟਿ ਸਿੱਧਾਂ ਜੋਗੀਆਂ ਕਰ ਕੇ, ਨਾਮ ਬਾਣੀ ਦੀ ਪ੍ਰੀਤ ਦਰਸਾਈ।
ਸਿੱਧਾਂ ਜੋਗੀਆਂ ਆਖ ਦਿੱਤਾ ਸੀ, ਧੰਨ ਨਾਨਕ ਤੇਰੀ ਵੱਡੀ ਕਮਾਈ।

ਕਈ ਬਾਬਰ ਕਦਮਾਂ ਵਿੱਚ ਝੁਕ ਗਏ, ਪੂਜੇ ਚਰਨ ਕਈ ਰਾਏ ਬੁਲਾਰਾਂ।
ਕੋਧਰੇ ਬਣੇ ਪੂੜਿਉਂ ਮਿੱਠੇ, ਪੱਤਝੜਾਂ ਬਣ ਗਈਆਂ ਬਹਾਰਾਂ।
ਚੋਇਆ ਸ਼ਹਿਦ ਰੀਠਿਆਂ ਵਿੱਚੋਂ, ਚੜ੍ਹੀਆਂ ਜਿਸ ਦਮ ਨਾਮ ਖ਼ੁਮਾਰਾਂ।
ਜੁਗ ਜਾਗੇ, ਮਨੁੱਖਤਾ ਜਾਗੀ, ਸਾਂਝਾਂ ਵਿੱਚ ਖਿੜੀਆਂ ਗੁਲਜ਼ਾਰਾਂ।
ਫੁੱਲ ਹੱਸੇ ਕਲੀਆਂ ਮੁਸਕਰਾਈਆਂ, ਬੇਬੇ ਨਾਨਕੀ ਖ਼ੁਸ਼ੀ ਮਨਾਈ।
ਨਦਰੀ ਨਦਰਿ ਨਿਹਾਲ ਜਿਸ ਕੀਤਾ, ਧੰਨ ਨਾਨਕ ਤੇਰੀ ਵੱਡੀ ਕਮਾਈ।

554ਵੇਂ ਪ੍ਰਕਾਸ਼ ਪੁਰਬ 'ਤੇ ਅੱਜ, ਧਰਤੀ ਤਾਂਈਂ ਸਵਰਗ ਬਣਾਈਏ।
ਥਾਂ-ਥਾਂ 'ਤੇ ਰੁੱਖ ਲਗਾ ਕੇ, ਵਾਤਾਵਰਨ ਨੂੰ ਸ਼ੁੱਧ ਕਰਾਈਏ।
ਹੱਕ ਧਰਮ ਦੀ ਕਿਰਤ ਵੀ ਕਰੀਏ, ਵਿਕਾਰਾਂ ਨੂੰ ਦੂਰ ਭਜਾਈਏ।
ਨਾਮ ਜਪਣ ਤੇ ਵੰਡ ਛਕਣ ਦਾ, ਉਪਦੇਸ਼ ਗੁਰਾਂ ਦਾ ਮਨ ਵਸਾਈਏ।
ਵਿਸ਼ਵ ਭਰ ਦੀਆਂ ਕੁੱਲ ਸੰਗਤਾਂ ਨੂੰ, ਏਸ ਪੁਰਬ ਦੀ ਲੱਖ ਵਧਾਈ।
'ਕੰਗ' ਸਾਰਾ ਸੰਸਾਰ ਇਹ ਆਖੇ, ਧੰਨ ਨਾਨਕ ਤੇਰੀ ਵੱਡੀ ਕਮਾਈ।

ਸੰਪਰਕ: 9878503673

# ਸ੍ਰੀ ਗੁਰੂ ਨਾਨਕ ਦੇਵ ਜੀ

-ਗੁਰਪ੍ਰੀਤ ਸਿੰਘ ਬੀੜ ਕਿਸ਼ਨ



ਪੂਰਨਮਾਸ਼ੀ ਦੀ ਰਾਤ ਚਿੱਟੀ
ਚੰਨ ਤਾਰਿਆਂ ਲੋਅ ਬਿਖੇਰੀ,
ਪਾਪ ਦੀ ਚਾਦਰ ਕੱਜਣ ਲਈ
ਗੁਰਾਂ ਨਜ਼ਰ ਸਵੱਲੀ ਫੇਰੀ ॥

ਕਿੱਕਰਾਂ ਟਾਹਲੀਆਂ ਝੂਮਣ
ਕੋਈ ਨੂਰ ਇਲਾਹੀ ਆਇਆ,
ਪੰਜ ਆਬਾਂ ਦੇ ਪਾਣੀ ਕਹਿੰਦੇ
ਮਿੱਠੜਾ ਰਾਗ ਸੁਣਾਇਆ ॥

ਚਿੜੀਆਂ ਦੀ ਚੀਂ ਚੀਂ ਚਹਿਕਣ ਲੱਗੀ
ਉੱਗੀ ਸੂਹੀ ਪ੍ਰਭਾਤ ,
ਘਿਓ ਦੇ ਦੀਵੇ ਬਾਲਣ ਲੋਕੀਂ
ਖੁਸ਼ੀਆਂ ਦੀ ਵੰਡਣ ਸੌਗਾਤ॥

ਨਾਨਕ ਨਾਨਕ ਜਗ ਤੇ ਹੋਈ
ਐਸਾ ਹੋਇਆ ਪ੍ਰਕਾਸ਼ ,
ਬਿਨ ਬੱਦਲਾਂ ਤੋਂ ਸਾਵਣ ਵਰ੍ਹਿਆ
ਭੋਇੰ ਦੀ ਬੁਝੀ ਪਿਆਸ॥

ਰੰਗ ਮਜੀਠੀ ਰੂਹ ਤੇ ਚੜ੍ਹਿਆ
ਲਹਿਰੀਆ ਪਾਏ ਲਲਾਰੀ ,
ਹਰ ਵੇਲੇ ਚੜ੍ਹੀ ਰਹੇ ਦਾਤਿਆ
ਤੇਰੀ ਐਸੀ ਨਾਮ ਖੁਮਾਰੀ॥

ਸਾਹਾਂ ਦੀ ਹਲਟੀ ਗਿੜਦੀ ਰਹਿੰਦੀ
ਘੰਟੀ ਹੱਥ ਵਿੱਚ ਤੇਰੇ ,
ਨਿਰੰਕਾਰ ਤੂੰ ਰੂਪ ਸਾਈਂ ਦਾ
ਆਤਮਾ ਵਿਚ ਲਾਏ ਡੇਰੇ ॥

ਸ਼ਰਬਤ ਹੋ ਵਗਣ ਹਵਾਵਾਂ
ਜਦ ਮੁੱਖ ਚੋਂ ਬਾਣੀ ਆਵੇ ,
ਤੇਰੀ ਉਪਮਾ ਸੁਣਿਐ ਦਾਤਾ
ਸਭ ਜਗਤ ਜਲੰਦਾ ਗਾਵੇ॥

ਕਣ ਕਣ ਵਿੱਚ ਤੇਰਾ ਵਾਸਾ
ਜਗਮਗ ਆਲਮ ਸਾਰਾ ,
ਨਾਮ ਜਪੋ,ਵੰਡ ਛਕੋ,
ਕਿਰਤ ਕਰੋ ਦਾ ਹੋਕਾ ਪਿਆਰਾ ॥

ਆਓ ਸਭ ਭੇਦ ਮਿਟਾ ਕੇ
ਸੰਗਤ ਪੰਗਤ ਚ ਬਹੀਏ ,
ਪ੍ਰੀਤ ਬੀੜ ਕਿਸ਼ਨ ਵਾਲੇ
ਚੱਲ ਰਾਹ ਸੱਚ ਦੀ ਪਈਏ ॥

ਸੰਪਰਕ - 99884-66885

# ਤ੍ਰੈਲੋਚਨ ਲੋਚੀ ਦੀਆਂ ਦੋ ਗ਼ਜ਼ਲਾਂ



1

ਜਿਨ੍ਹਾਂ ਨੂੰ ਦੇਖ ਨ੍ਹੇਰੇ ਝੁਰਦੇ ਨੇ !
ਕ੍ਰਿਸ਼ਮੇ ਦੋਸਤੋ ਇਹ ਨੂਰ ਦੇ ਨੇ!

ਇਨ੍ਹਾਂ ਨੂੰ ਜਾਣ ਦੇ , ਨਾ ਰੋਕ ਐਵੇਂ,
ਇਹ ਪਾਣੀ ਤਾਂ ਮੁਸਾਫ਼ਰ ਦੂਰ ਦੇ ਨੇ!

ਖ਼ੁਦਾਇਆ! ਬਸ ਕਿਆਮਤ ਆਉਣ ਵਾਲੀ,
ਬਜ਼ੁਰਗਾਂ ਨੂੰ ਜੇ ਬੱਚੇ ਘੂਰਦੇ ਨੇ !

ਚਿੜੀ ਕੋਈ ਜਦੋਂ ਅਸਮਾਨ ਛੂਹੇ ,
ਇਹ ਲੋਕੀਂ ਤੜਫਦੇ ਕਿਓਂ ਝੁਰਦੇ ਨੇ !

ਮਿਲੇਂ ਲੋਚੀ ਤੂੰ ਅੱਜਕੱਲ੍ਹ ਇਸ ਤਰ੍ਹਾਂ ਕੁਝ,
ਜਿਵੇਂ ਰਿਸ਼ਤੇ ਹੀ ਅਪਣੇ ਦੂਰ ਦੇ ਨੇ !

2

ਕਿਨਾਰੇ ਅਪਣੇ ਹੀ ਜੋ ਖੋਰਦੀ ਹੈ !
ਨਦੀ ਉਹ ਜਾਪਦਾ ਭਟਕੀ ਹੋਈ ਹੈ!

ਨਹੀਂ ਇਹ ਸ਼ਹਿਰ ਤੇਰੇ ਮੇਚ ਆਉਣਾ,
ਤੇਰੇ ਬੋਲਾਂ 'ਚ ਏਨੀ ਸਾਦਗੀ ਹੈ !

ਹਨੇਰਾ ਕੰਬਦਾ ਥਰ ਥਰ ਹੈ ਫਿਰਦਾ,
ਕਿ ਇੱਕ ਬੱਚੇ ਦੇ ਹੱਥ ਵਿੱਚ ਫੁੱਲਝੜੀ ਹੈ!

ਵਿਕਾਊ ਬੰਦਿਆਂ ਦੀ ਥੋੜ ਕਿੱਥੇ ,
ਖਰੀਦਣ ਵਾਲਿਆਂ ਦੀ ਹੀ ਕਮੀ ਹੈ !

ਮੈਂ ਅਪਣਾ ਦਰਦ ਗ਼ਜ਼ਲਾਂ ਨੂੰ ਸੁਣਾਵਾਂ ,
ਤੁਹਾਡੇ ਵਾਸਤੇ ਇਹ ਦਿਲਲਗੀ ਹੈ !

ਮੈਂ ਉਸਨੂੰ ਮਿਲਣ ਲਈ ਬਿਹਬਲ ਜੁਗਾਂ ਤੋਂ,
ਮੈਂ ਮਾਰੂਥਲ ਤੇ ਉਹ ਚੰਚਲ ਨਦੀ ਹੈ !

ਨਹੀਂ ਨਿਭਣਾ ਤੂੰ ਲੋਚੀ ਨਾਲ ਜਿੰਦੇ ,
ਕਿ ਉਸਦੇ ਪੈਰੀਂ ਤਾਂ ਆਵਾਰਗੀ ਹੈ !

ਸੰਪਰਕ-98142 53315

# ਦਿਵਾਲੀ ਆਈ ਹੈ

-ਸੁਖਮੀਤ ਕੌਰ ਚੀਮਾਂ



ਮਨ ਦੇ ਦੀਵੇ ਜਗਮਗ ਕਰਕੇ
ਰੂਹਾਂ ਵਿੱਚ ਵੀ ਚਾਨਣ ਭਰ ਦੇਵੀਂ
ਸ਼ਾਲਾ !ਦਿਵਾਲੀ ਆਈ ਹੈ।

ਬਲਦੇ ਨੇ ਜੋ ਘਰਾਂ ਦੇ ਬਨੇਰਿਆਂ 'ਤੇ
ਸੋਚਾਂ ਵਿੱਚ ਵੀ ਉਹ ਦੀਵੇ ਧਰ ਦੇਵੀਂ
ਸ਼ਾਲਾ! ਦਿਵਾਲੀ ਆਈ ਹੈ।

ਕਰਦਾ ਹੈ ਜੋ ਬਾਪੂ ਦੇ ਸਿਰ 'ਤੇ ਐਸ਼ਾਂ
ਉਸ ਪੁੱਤਰ ਨੂੰ ਆਪਣੇ ਪੈਰੀਂ ਕਰ ਦੇਵੀਂ
ਸ਼ਾਲਾ! ਦਿਵਾਲੀ ਆਈ ਹੈ।

ਲੱਗਦੀ ਹੈ ਧੀ ਅਜੇ ਵੀ ਭਾਰ ਜਿੰਨ੍ਹਾਂ ਨੂੰ
ਉਹਨਾਂ ਮਾਪਿਆਂ ਦਾ ਭਾਰ ਹੌਲਾ ਕਰ ਦੇਵੀਂ
ਸ਼ਾਲਾ! ਦਿਵਾਲੀ ਆਈ ਹੈ।

ਉਡਾਉਂਦੇ ਨੇ ਜੋ ਮਜ਼ਾਕ ਹਰ ਵੇਲੇ ਭੋਲਿਆਂ ਦਾ
ਉਹਨਾਂ ਚਲਾਕਾਂ ਦੀ ਬੰਜਰ ਸੋਚ ਨੂੰ ਹਰੀ ਕਰ ਦੇਵੀਂ
ਸ਼ਾਲਾ! ਦਿਵਾਲੀ ਆਈ ਹੈ।

ਡੋਲੇ ਨਾ ਕਦੇ ਚੰਗੇ ਮਾੜੇ ਹਾਲਾਤਾਂ ਵਿੱਚ
ਮਨ ਵਿੱਚ ਇਤਨਾ ਕੁ ਸਬਰ ਭਰ ਦੇਵੀਂ
ਸ਼ਾਲਾ! ਦਿਵਾਲੀ ਆਈ ਹੈ।

ਲੜਦੀਆਂ ਨੇ ਜੋ ਸਦਾ ਆਪਣੇ ਹੀ ਹੱਕਾਂ ਲਈ
ਉਹਨਾਂ ਚਿੜੀਆਂ ਨੂੰ ਬਾਜਾਂ ਦੇ ਜੇਹਾ ਕਰ ਦੇਵੀਂ
ਸ਼ਾਲਾ! ਦਿਵਾਲੀ ਆਈ ਹੈ।

ਲੈ ਗਿਆ ਸੈਂ ਬਵੰਜਾ ਨੂੰ ਫੜਾ ਕੇ ਇੱਕੋ ਹੀ ਕੰਨੀ
ਸਾਡੇ ਵੱਲ ਵੀ ਉਹੀ ਕੰਨੀ ਕਰ ਦੇਵੀਂ
ਸ਼ਾਲਾ! ਦਿਵਾਲੀ ਆਈ ਹੈ।

*ਸਤਿਗੁਰੂ ਪ੍ਰਤਾਪ ਸਿੰਘ ਇੰਟਰਨੈਸ਼ਨਲ ਸਕੂਲ,*
*ਸ੍ਰੀ ਜੀਵਨ ਨਗਰ (ਸਿਰਸਾ)*
*ਸੰਪਰਕ- 9812458568*



# ਵਰਿਆਮ ਸਿੰਘ ਸੰਧੂ ਦੀ ਨਵੀਂ ਪੁਸਤਕ 'ਹੀਰੇ ਬੰਦੇ'

-ਪ੍ਰਿੰਸੀਪਲ ਸਰਵਣ ਸਿੰਘ




ਫਿਲਮਾਂ ਦੇ ਟ੍ਰੇਲਰ ਤਾਂ ਵੇਖਦੇ ਹੀ ਹਾਂ। ਵਰਿਆਮ ਸਿੰਘ ਸੰਧੂ ਦੀ ਪੁਸਤਕ 'ਹੀਰੇ ਬੰਦੇ' ਦਾ ਟ੍ਰੇਲਰ ਵੀ ਵੇਖ ਲਓ। ਇਸ ਵਿਚ 16 ਲੇਖਕਾਂ ਦੇ ਸ਼ਬਦ-ਚਿਤਰ ਹਨ। ਮੈਂ ਉਨ੍ਹਾਂ ਦਾ ਟ੍ਰੇਲਰ ਹੀ ਵਿਖਾ ਰਿਹਾਂ। ਆਲੋਚਕਾ ਦਾ ਕੰਮ ਹੈ ਆਲੋਚਨਾ ਕਰਨੀ ਤੇ ਪਾਠਕਾਂ ਦਾ ਪੜ੍ਹ ਕੇ ਅਨੰਦ ਮਾਨਣਾ। ਵਰਿਆਮ ਸੰਧੂ ਨੂੰ ਮੈਂ ਕਹਾਣੀਆਂ ਦਾ ਰੁਸਤਮ ਮੰਨਦਾ ਹਾਂ। ਇਨ੍ਹਾਂ ਸ਼ਬਦ-ਚਿਤਰਾਂ 'ਚ ਵੀ ਉਸ ਨੇ ਨਿੱਕੀਆਂ-ਨਿੱਕੀਆਂ ਭਾਵਪੂਰਤ ਕਹਾਣੀਆਂ ਪਾਈਆਂ ਹਨ। ਕਹਾਣੀਆਂ ਪਾਉਣ ਨਾਲ ਉਹਦੇ ਸ਼ਬਦ ਚਿਤਰ ਹੋਰ ਵੀ ਦਿਲਚਸਪ ਬਣ ਗਏ ਹਨ। ਹੋਰਨਾਂ ਦੇ ਸ਼ਬਦ-ਚਿਤਰਾਂ ਤੋਂ ਵੱਖਰੇ। ਪਾਠਕ ਪੁਸਤਕ ਪੜ੍ਹ ਕੇ ਹੀ ਜਾਣ ਸਕਣਗੇ ਕਿ ਕਹਾਣੀਆਂ ਦਾ ਰੁਸਤਮ ਕਿਹੋ ਜਿਹਾ ਸ਼ਬਦ-ਚਿਤੇਰਾ ਹੈ? 264 ਪੰਨਿਆਂ ਦੀ ਇਹ ਪੁਸਤਕ ਸੰਗਮ ਪਬਲੀਕੇਸ਼ਨਜ਼ ਸਮਾਣਾ ਨੇ ਪ੍ਰਕਾਸ਼ਿਤ ਕੀਤੀ ਹੈ ਜਿਸ ਦੀ ਕੀਮਤ ਬਾਟੇ ਦੇ ਬੂਟਾਂ ਵਾਂਗ 295 ਰੁਪਏ ਰੱਖੀ ਹੈ। ਪ੍ਰਕਾਸ਼ਕ ਦੇ ਮੋਬਾਈਲ ਨੰਬਰ 92090-00001, 99151-03490, 98152-43917 ਹਨ। ਪੇਸ਼ ਹਨ ਸ਼ਬਦ-ਚਿਤਰਾਂ ਦੇ ਮੁਖੜੇ:

**ਮੇਰੇ ਹਿੱਸੇ ਦਾ ਜਸਵੰਤ ਸਿੰਘ ਕੰਵਲ**

ਜਸਵੰਤ ਸਿੰਘ ਕੰਵਲ ਪੰਜਾਬੀ ਸਾਹਿਤ ਜਗਤ ਵਿੱਚ ਅੱਠ ਦਹਾਕੇ ਆਪਣਾ ਰਾਜ ਕਮਾ ਕੇ ਤੁਰ ਗਿਆ ਹੈ। ਗਿਆ ਕਿੱਥੇ ਹੈ ਉਹ! ਉਹ ਤਾਂ ਸਾਡੇ ਆਸ-ਪਾਸ ਹੈ। ਸਾਡੇ ਅੰਗ-ਸੰਗ। ਅਸੀਂ ਜਿਨ੍ਹਾਂ ਨੇ ਉਸ ਨੂੰ ਪੜ੍ਹਿਆ ਏ, ਉਹਨਾਂ ਸਭਨਾਂ ਦੇ ਅੰਦਰ ਤਾਂ ਉਹ ਟੋਟਾ ਟੋਟਾ ਕਰ ਕੇ ਦਹਾਕਿਆਂ ਤੋਂ ਜੀਅ ਰਿਹਾ ਏ। ਜਿੰਨਾਂ ਚਿਰ ਅਸੀਂ ਜਿਉਂਦੇ ਰਹਾਂਗੇ, ਕੰਵਲ ਵੀ ਸਾਡੇ ਨਾਲ ਜਿਉਂਦਾ ਰਹੇਗਾ। ਕੰਵਲ ਵਰਗੇ ਲੇਖਕ ਸਭਨਾਂ ਦੇ ਆਪਣੇ ਹੁੰਦੇ ਨੇ। ਹਰੇਕ ਕੋਲ ਉਹਦੇ ਬਾਰੇ ਦੱਸਣ ਲਈ ਢੇਰਾਂ ਗੱਲਾਂ ਨੇ। ਜ਼ਰੂਰ ਹੋਣਗੀਆਂ। ਬਹੁਤ ਸਾਰੀਆਂ ਗੱਲਾਂ ਤਾਂ ਆਪਣੇ ਬਾਰੇ ਕੰਵਲ ਨੇ ਆਪ ਹੀ ਕੀਤੀਆਂ ਹੋਈਆਂ ਨੇ। ਉਹਨਾਂ ਨੂੰ ਦੁਹਰਾਉਣ ਦਾ ਕੀ ਫ਼ਾਇਦਾ! ਮੈਂ ਤਾਂ ਕੇਵਲ ਆਪਣੇ ਹਿੱਸੇ ਦੇ ਕੰਵਲ ਦੀ ਬਾਤ ਹੀ ਪਾਉਣੀ ਹੈ।

**ਜ਼ਿੰਦਾਬਾਦ! ਵਿਰਕ ਸਾਹਿਬ!!**

ਕੁਲਵੰਤ ਸਿੰਘ ਵਿਰਕ ਜਿਉਂਦਾ ਹੁੰਦਾ ਤਾਂ ਉਹਨੇ 2023 ਦੀ 20 ਮਈ ਨੂੰ 103 ਸਾਲ ਦੇ ਹੋ ਜਾਣਾ ਸੀ। ਪਰ ਕੀ ਕੁਲਵੰਤ ਸਿੰਘ ਵਿਰਕ ਸੱਚੀਂ 'ਮਰ' ਗਿਆ ਹੈ? ਵਿਰਕ ਨੇ ਅਨੇਕਾਂ ਅਮਰ ਕਹਾਣੀਆਂ ਦੀ ਰਚਨਾ ਕੀਤੀ। ਜਦ ਤੱਕ ਉਹ ਕਹਾਣੀਆਂ ਜਿਉਂਦੀਆਂ ਰਹਿਣਗੀਆਂ ਤਾਂ ਵਿਰਕ ਨੂੰ ਕੌਣ ਮਾਰ ਸਕੇਗਾ! ਵਿਰਕ ਓਨਾ ਚਿਰ ਤੱਕ ਜਿਉਂਦਾ ਹੈ, ਜਿੰਨਾ ਚਿਰ ਪੰਜਾਬੀ ਕਹਾਣੀ ਦਾ ਇਤਿਹਾਸ ਜਿਉਂਦਾ ਹੈ। ਵਿਰਕ ਪੰਜਾਬੀ ਦਾ ਇੱਕੋ-ਇੱਕ ਕਹਾਣੀਕਾਰ ਹੈ ਜਿਸ ਨੂੰ ਸਾਰੇ ਸਮਿਆਂ ਦੇ ਲੇਖਕ, ਆਲੋਚਕ ਤੇ ਪਾਠਕ ਇੱਕੋ ਜਿੰਨੀ ਮੁਹੱਬਤ ਨਾਲ ਯਾਦ ਕਰਦੇ ਤੇ ਉਸਨੂੰ ਪੰਜਾਬੀ ਦਾ ਸਰਵ-ਸ੍ਰੇਸ਼ਠ ਕਥਾਕਾਰ ਆਖ ਕੇ ਮਾਣ ਨਾਲ ਵਡਿਆਉਂਦੇ ਹਨ।

**ਸੰਦਲੀ ਪਟਾਰੀ: ਕਰਨੈਲ ਸਿੰਘ ਪਾਰਸ**

ਕਾਲੇ ਤਵਿਆਂ ਵਿਚੋਂ ਲਿਸ਼ਕਦਾ ਕਰਨੈਲ ਸਿੰਘ ਪਾਰਸ ਦਾ ਨਾਂ ਤੇ ਗੂੰਜਦੀ ਗੜ੍ਹਕਦੀ ਆਵਾਜ਼ ਤਾਂ ਪੰਜਾਬ ਦੀਆਂ ਹਵਾਵਾਂ ਤੇ ਫ਼ਿਜ਼ਾਵਾਂ ਵਿੱਚ ਬੜੇ ਸਾਲਾਂ ਤੋਂ ਆਪਣੇ ਰਸਾਂ-ਰੰਗਾਂ ਸਮੇਤ ਆਮ ਪੰਜਾਬੀਆਂ ਵਾਂਗ ਮੇਰੇ ਸਿਰ 'ਤੇ ਵੀ ਜਾਦੂ ਵਾਂਗ ਧੂੜੀ ਹੋਈ ਸੀ, ਪਰ ਪਾਰਸ ਨੂੰ ਮਿਲਣ ਦਾ ਸਬੱਬ ਉਦੋਂ ਜਾ ਕੇ ਬਣਿਆਂ ਜਦੋਂ ਉਹਨੇ ਆਪਣਾ ਕਵੀਸ਼ਰੀ-ਲੰਗੋਟ ਲਾਹ ਕੇ ਕਿੱਲੀ ਉੱਤੇ ਟੰਗ ਦਿਤਾ ਸੀ ਅਤੇ ਰਾਮੂਵਾਲੇ ਨੂੰ ਛੱਡ ਕੇ ਕਨੇਡਾ ਵਿੱਚ ਆਪਣੇ ਪਰਿਵਾਰ ਦੇ ਜੀਆਂ ਕੋਲ ਵਸੇਬਾ ਕਰ ਚੁੱਕਾ ਸੀ।

ਕਰਨੈਲ ਸਿੰਘ 'ਪਾਰਸ' ਸੱਚਮੁੱਚ ਦਾ ਪਾਰਸ ਸੀ। ਅੱਧੀ ਸਦੀ ਤੋਂ ਵੱਧ ਉਸ ਦੀ ਕਵੀਸ਼ਰੀ, ਉਸ ਦੇ ਸਾਥੀਆਂ ਦੀ ਗਾਇਕੀ ਅਤੇ ਪਾਰਸ

ਦੀ ਪੇਸ਼ਕਾਰੀ ਦਾ ਜਾਦੂ ਪੰਜਾਬੀਆਂ ਦੇ ਸਿਰ ਚੜ੍ਹ ਕੇ ਬੋਲਦਾ ਰਿਹਾ।

**ਬਹੁ-ਬਿਧ ਪ੍ਰਤਿਭਾ ਦਾ ਝਲਕਾਰਾ: ਜਗਜੀਤ ਸਿੰਘ ਆਨੰਦ**

ਮੈਂ ਜਗਜੀਤ ਸਿੰਘ ਆਨੰਦ ਨੂੰ ਪੜ੍ਹਿਆ-ਸੁਣਿਆ ਤਾਂ ਕਈ ਸਾਲਾਂ ਤੋਂ ਸੀ, ਪਰ ਉਹਦੇ ਨਾਲ ਮੇਰੀ ਨਿੱਜੀ ਸਾਂਝ ਕੋਈ ਨਹੀਂ ਸੀ। ਮੈਂ ਉਹਦੀ ਲੇਖਣੀ ਦਾ ਕਾਇਲ ਸਾਂ, ਪਰ ਉਹਦੀ ਸਿਆਸਤ ਦਾ ਨਹੀਂ। ਨਕਸਲੀ ਦੌਰ ਵਿੱਚ ਦੂਜੀਆਂ ਖੱਬੀਆਂ ਪਾਰਟੀਆਂ ਦੇ ਜਿਹੜੇ ਆਗੂ 'ਕ੍ਰਾਂਤੀਕਾਰੀ ਲੇਖਕਾਂ' (ਅਸੀਂ 'ਆਪਣੇ' ਵਾਸਤੇ ਇਹੋ ਲਕਬ ਇਸਤੇਮਾਲ ਕਰਦੇ ਸਾਂ) ਦਾ ਭਰਵਾਂ ਵਿਰੋਧ ਕਰਦੇ ਸਨ, ਜਗਜੀਤ ਸਿੰਘ ਆਨੰਦ ਉਹਨਾਂ ਲੇਖਕਾਂ ਦਾ ਆਗੂ ਸੀ।

ਆਨੰਦ ਦਿਮਾਗ ਵਲੋਂ ਉਮਰ ਭਰ ਮਾਰਕਸੀ-ਲੈਨਿਨੀ ਵਿਚਾਰਧਾਰਾ ਨੂੰ ਕੱਟੜਤਾ ਦੀ ਹੱਦ ਤੱਕ ਪ੍ਰਣਾਇਆ ਸਿਰੜੀ, ਸਿਦਕੀ ਤੇ ਸਰਗਰਮ ਸਿਆਸੀ ਸੰਗਰਾਮੀਆ ਰਿਹਾ ਅਤੇ ਸਿਆਸਤ ਹਮੇਸ਼ਾ ਉਸਦੀ ਪਹਿਲੀ ਪਸੰਦ ਰਹੀ। ਪਰ ਦਿਲ ਦੀਆਂ ਧੁਰ ਡੂੰਘਾਣਾਂ 'ਚੋਂ ਉਹ ਇੱਕ ਸੰਵੇਦਨਸ਼ੀਲ ਸਾਹਿਤਕਾਰ ਅਤੇ ਸੂਖ਼ਮ ਬਿਰਤੀਆਂ ਵਾਲਾ ਭਾਵੁਕ ਮਨੁੱਖ ਸੀ।

**ਸ਼ਿਵ ਕੁਮਾਰ ਨੂੰ ਪਹਿਲੀ ਤੇ ਆਖ਼ਰੀ ਵਾਰ ਵੇਖਣ/ਸੁਣਨ ਵੇਲੇ**

ਪਹਿਲੀ ਵਾਰ ਮੈਂ ਸ਼ਿਵ ਕੁਮਾਰ ਨੂੰ 1967 ਵਿੱਚ ਵੇਖਿਆ। ਇਹ ਉਦੋਂ ਦੀ ਗੱਲ ਹੈ ਜਦੋਂ ਗੁਰਬਖ਼ਸ਼ ਸਿੰਘ ਪ੍ਰੀਤ-ਲੜੀ ਨੇ ਪ੍ਰੀਤ-ਪਾਠਕਾਂ ਨੂੰ ਅੰਮ੍ਰਿਤਸਰ ਦੀ ਗਾਂਧੀ ਗਰਾਊਂਡ ਵਿਚਲੇ ਓਪਨ ਏਅਰ ਥੀਏਟਰ ਵਿੱਚ 'ਪ੍ਰੀਤ-ਮਿਲਣੀ' ਉੱਤੇ ਆਉਣ ਦਾ ਸੱਦਾ ਦਿੱਤਾ। ਸ਼ਿਵ ਕੁਮਾਰ ਦੀ ਉਦੋਂ ਤੂਤੀ ਬੋਲਦੀ ਸੀ। ਰਾਤ ਦਾ ਵੇਲਾ ਸੀ। ਖੱਦਰ ਦੇ ਖੁੱਲ੍ਹੇ ਕੁੜਤੇ ਪਜਾਮੇ ਵਿੱਚ ਤਿੱਲੇ ਜੜੀਆਂ ਚੱਪਲਾਂ ਪਾਈ ਉਹ ਸਟੇਜ ਉੱਤੇ ਚੜ੍ਹਿਆ ਤਾਂ ਥੀਏਟਰ ਤਾੜੀਆਂ ਨਾਲ ਗੂੰਜ ਉੱਠਿਆ। ਰਾਂਝੇ ਵਾਂਗ ਸਿਰ 'ਤੇ ਵਾਲਾਂ ਦਾ ਖ਼ੁਸ਼ਬੂਦਾਰ ਛੱਤਾ! ਨਸ਼ਈ ਅੱਖਾਂ ਅਤੇ ਦਰਦ-ਰਿੰਝਾਣੇ ਚਿਹਰੇ ਵਾਲੇ ਸ਼ਿਵ ਕੁਮਾਰ ਨੇ ਬੜੀ ਨਜ਼ਾਕਤ ਨਾਲ ਹੱਥ ਉਠਾ ਕੇ ਬੋਲ ਚੁੱਕੇ:

ਨਹਿਰੂ ਦੇ ਵਾਰਸੋ ਸੁਣੋ, ਆਵਾਜ਼ ਹਿੰਦੋਸਤਾਨ ਦੀ!
ਗਾਂਧੀ ਦੇ ਪੂਜਕੋ ਸੁਣੋ, ਆਵਾਜ਼ ਹਿੰਦੋਸਤਾਨ ਦੀ!
ਸੁਣੋ ਸੁਣੋ ਇਹ ਬਸਤੀਆਂ ਦੇ ਮੋੜ ਕੀ ਨੇ ਆਖਦੇ
ਬੀਮਾਰ ਭੁੱਖੇ ਦੇਸ਼ ਦੇ ਇਹ ਲੋਕ ਕੀ ਨੇ ਆਖਦੇ
ਕਿਉਂ ਸੁਰਖ਼ੀਆਂ 'ਚੋਂ ਉੱਗਦੇ ਨੇ ਰੋਜ਼ ਸੂਹੇ ਹਾਦਸੇ।

**ਮੇਰਾ ਯਾਰ ਹਲਵਾਰਵੀ**

ਹਰਭਜਨ ਹਲਵਾਰਵੀ ਮੇਰੇ ਉਨ੍ਹਾਂ ਰੂਹ ਵਾਲੇ ਯਾਰਾਂ ਵਿਚੋਂ ਸੀ ਜਿਨ੍ਹਾਂ ਦੀ ਗਿਣਤੀ ਪਹਿਲੀ ਉਂਗਲ ਦੇ ਪੋਟਿਆਂ ਤੱਕ ਮੁੱਕ ਜਾਂਦੀ ਹੈ। ਸੰਵੇਦਨਸ਼ੀਲ ਜੁਝਾਰੂ ਸ਼ਾਇਰ, ਨਕਸਲੀ ਆਗੂ ਤੇ ਫਿਰ ਪੱਤਰਕਾਰ ਵਜੋਂ ਬਹੁਰੰਗੇ ਤੇ ਵੱਡੇ ਰੁਤਬਿਆਂ ਵਾਲੇ ਲੋਕਾਂ ਨਾਲ ਉਹਦੇ ਸਬੰਧ ਰਹੇ। ਉਹ ਅਨੇਕਾਂ ਦੇ ਕਦੀ ਨੇੜੇ ਤੇ ਕਦੀ ਦੂਰ ਵੀ ਹੋਇਆ ਹੋਏਗਾ, ਪਰ ਮੇਰੇ ਲਈ ਹਲਵਾਰਵੀ ਸਦਾ ਮੇਰਾ ਆਪਣਾ ਰਿਹਾ। ਮੇਰੇ ਦਿਲ ਦੇ ਐਨ ਕਰੀਬ। ਮੇਰੀ ਰੂਹ ਦਾ ਹਾਣੀ। ਉਹ ਗਾਹੇ-ਬ-ਗਾਹੇ ਮੇਰੇ ਪਿੰਡ ਆਉਣ ਲੱਗਾ। ਉਨ੍ਹਾਂ ਦਿਨਾਂ ਵਿੱਚ ਉਹਦਾ ਗੁਪਤ ਨਾਂ ਮਾਸਟਰ ਮਨੋਹਰ ਲਾਲ ਸੀ।

**ਚੇਤਿਆਂ ਵਿੱਚ ਲਿਸ਼ਕ ਉਠਿਆ ਪਾਸ਼**

ਚੇਤਿਆਂ 'ਚ ਲਿਸ਼ਕ ਉਠੇ ਪਾਸ਼ ਨਾਲ ਜੁੜੇ ਇੱਕ ਯਾਦਗਾਰੀ ਬਿਰਤਾਂਤ ਨਾਲ ਗੱਲ ਸ਼ੁਰੂ ਕਰਦੇ ਹਾਂ। ਨਕੋਦਰ ਵਿੱਚ 'ਕ੍ਰਾਂਤੀਕਾਰੀ ਲੇਖਕਾਂ' ਵੱਲੋਂ ਇੱਕ ਕਾਨਫ਼ਰੰਸ ਕੀਤੀ ਗਈ। ਪਰਚੇ ਪੜ੍ਹੇ ਗਏ, ਗਰਮਾ ਗਰਮ ਤਕਰੀਰਾਂ ਹੋਈਆਂ। ਸਰਕਾਰ ਦੀਆਂ ਨੀਤੀਆਂ ਤੇ ਪੁਲਿਸ ਦੀਆਂ ਵਧੀਕੀਆਂ ਖ਼ਿਲਾਫ਼ ਰੋਹਦਾਰ ਆਵਾਜ਼ ਬੁਲੰਦ ਹੋਈ। ਫਿਰ ਨਕੋਦਰ ਦੇ ਬਜ਼ਾਰਾਂ ਵਿੱਚ ਜੋਸ਼ੀਲੇ ਨਾਅਰੇ ਲਾਉਂਦਾ ਲੇਖਕਾਂ ਦਾ ਜਲੂਸ ਨਿਕਲਿਆ। ਰਾਤ ਨੂੰ ਕਵੀ ਦਰਬਾਰ ਸੀ। ਸਵੇਰ ਵਾਲੀ ਕਾਨਫ਼ਰੰਸ ਤੇ ਰਾਤ ਵਾਲੇ ਕਵੀ ਦਰਬਾਰ ਦੀ ਸਟੇਜ ਨਕੋਦਰ ਦੇ ਪੁਲਿਸ ਥਾਣੇ ਨਾਲ ਲੱਗਵੀਂ ਕੰਧ ਨਾਲ ਬਣੀ ਹੋਈ ਸੀ। ਕਵੀਆਂ ਦੀਆਂ ਕਵਿਤਾਵਾਂ ਵੀ ਰੋਹ ਤੇ ਰੰਜ ਨਾਲ ਭਰੀਆਂ ਹੋਈਆਂ ਸਨ। ਮੈਂ ਪਹਿਲੀ ਵਾਰ ਕਿਸੇ ਕਵੀ ਦਰਬਾਰ ਵਿੱਚ ਆਪਣਾ ਗੀਤ ਗਾ ਕੇ ਪੜ੍ਹਿਆ।

**ਅਜਮੇਰ ਔਲਖ! ਤੂੰ ਕਿਤੇ ਨਹੀਂ ਗਿਆ!**

ਪੰਜਾਬੀ ਨਾਟਕ ਦੀ ਰੂਹ, ਪੰਜਾਬੀ ਸਾਹਿਤ ਦਾ ਮਾਣ, ਕਲਮ ਦਾ ਯੋਧਾ ਜਰਨੈਲ, ਲੋਕ-ਹੱਕਾਂ ਦਾ ਬੁਲਾਰਾ, ਮੁਹੱਬਤ ਦਾ ਸੁੱਚਾ ਪੈਗ਼ਾਮ ਅਜਮੇਰ ਸਿੰਘ ਔਲਖ ਮੇਰਾ ਵੱਡਾ ਭਰਾ, ਮੇਰੀ ਦੇਹ-ਜਾਨ ਸੀ। ਖ਼ੂਨ ਦੀ ਸਾਂਝ ਭਾਵੇਂ ਨਹੀਂ ਸੀ ਪਰ ਵਿਚਾਰਾਂ ਦੀ ਸਾਂਝ ਬੜੀ ਪੱਕੀ-ਪੀਡੀ ਸੀ। ਮੇਰੀਆਂ ਕਹਾਣੀਆਂ ਤੇ ਔਲਖ ਸਾਹਿਬ ਦੇ ਨਾਟਕਾਂ ਦੇ ਪਾਠਕ ਜਾਣਦੇ ਨੇ ਕਿ ਅਸੀਂ ਦੋਵਾਂ ਨੇ ਆਪਣੀਆਂ ਲਿਖਤਾਂ ਵਿੱਚ ਨਿਮਨ ਕਿਰਸਾਨੀ ਦੇ ਦਰਦ ਦੀ ਬਾਤ ਪਾਈ ਹੈ। ਆਲੋਚਕਾਂ ਦਾ ਕਹਿਣਾ ਏ ਕਿ ਜੋ ਕੰਮ ਔਲਖ ਆਪਣੇ ਨਾਟਕਾਂ ਵਿੱਚ ਕਰ ਰਿਹਾ ਸੀ, ਉਹੋ ਕੰਮ ਮੈਂ ਕਹਾਣੀ ਵਿੱਚ ਕਰਨ ਦੀ ਕੋਸ਼ਿਸ਼ ਕਰ ਰਿਹਾ ਸਾਂ। ਸਾਡੇ ਵਿਚਾਰਾਂ ਦਾ ਮੇਲ ਅਜਿਹਾ ਸੀ ਕਿ ਉਹਨੇ ਮੇਰੀਆਂ ਕਹਾਣੀਆਂ 'ਭੱਜੀਆਂ ਬਾਹੀਂ' ਅਤੇ 'ਆਪਣਾ ਆਪਣਾ ਹਿੱਸਾ' ਨੂੰ ਆਧਾਰ ਬਣਾ ਕੇ ਲਿਖੇ ਨਾਟਕ ਸੈਂਕੜਿਆਂ ਤੋਂ ਵੱਧ ਵਾਰ ਖੇਡੇ।

**ਪੰਜਾਬੀ ਵਾਰਤਕ ਦਾ ਉੱਚਾ ਬੁਰਜ: ਸਰਵਣ ਸਿੰਘ**

ਲਿਖਣ ਦੇ ਮੈਦਾਨ ਵਿਚ ਪੈਰ ਧਰਦਿਆਂ ਹੀ ਸਰਵਣ ਸਿੰਘ ਨੇ ਜਦੋਂ ਪੈਂਦੀ ਸੱਟੇ ਸੋਲਾਂ ਹੱਥ ਲੰਮੀ ਛਾਲ ਮਾਰੀ ਤਾਂ 'ਦਰਸ਼ਕਾਂ'(ਪਾਠਕਾਂ) ਨੇ ਹੈਰਾਨੀ-ਭਰੀ ਖ਼ੁਸ਼ੀ ਵਿਚ, ਗੱਡੀ ਦੀ ਚੀਕ ਮਾਰਨ ਵਾਂਗ ਇਕ ਦਮ ਲੰਮਾ ਗੂੰਜਦਾ ਸਾਹ ਭਰਿਆ, ਉਹਨਾਂ ਦੇ ਦਿਲਾਂ ਦੀਆਂ ਧੜਕਣਾਂ ਇੰਜਣ ਵਾਂਗ ਕਾਹਲੀ ਕਾਹਲੀ 'ਛੁਕ ਛੁਕ' ਕਰਨ ਲੱਗੀਆ; ਚਾਅ ਨਾਲ ਧੌਣਾਂ ਉੱਚੀਆਂ ਹੋ ਗਈਆਂ, ਚਿਹਰੇ ਲਿਸ਼ਕਦੀ ਧੁੱਪ ਵਾਂਗ ਚਮਕਣ ਲੱਗੇ। ਹਰ ਰੋਜ਼ 'ਇਕੋ ਜਿਹੀ ਛਾਲ' ਵੇਖਣ ਦੀਆਂ ਆਦੀ ਹੋ ਚੁੱਕੀਆਂ ਅੱਖਾਂ ਦੀ ਮੱਧਮ ਰੌਸ਼ਨੀ ਵਿਚ ਅਨੇਕਾਂ ਚਿਰਾਗ਼ ਬਲ ਉੱਠੇ, ਤਨ-ਮਨ ਵਿਸਮਾਦੀ ਖੇੜੇ ਵਿਚ ਮਹਿਕ ਉੱਠੇ। ਉਹਨਾਂ ਹੁਲਾਸ ਨਾਲ ਭਰ ਕੇ ਪਰਸੰਸਾ ਤੇ ਲਾਡ ਨਾਲ ਸਰਵਣ ਸਿੰਘ ਵੱਲ ਵੇਖਿਆ। ਮੂੰਹੋਂ ਆਪ ਮੁਹਾਰੇ ਬੋਲ ਕਿਰ ਪਏ, "ਬਈ ਵਾਹ! ਸਵਾਦ ਆ ਗਿਆ ਸਰਵਣ ਸਿਆਂ! ਬੰਦਾ ਗੱਲ ਕਰੇ ਤਾਂ ਐਂ ਕਰੇ!"

**ਨਗੀਨਾ ਯਾਰ: ਜਗਦੀਸ਼ ਸਿੰਘ ਵਰਿਆਮ**

ਜਗਦੀਸ਼ ਸਿੰਘ ਵਰਿਆਮ ਨੂੰ ਸਾਡੇ ਕੋਲੋਂ ਬਾਂਹ ਛੁਡਾ ਕੇ ਸਦਾ ਲਈ ਓਹਲੇ ਹੋਇਆਂ ਸਾਲ ਤੇ ਸਾਲ ਗੁਜ਼ਰਦੇ ਜਾ ਰਹੇ ਹਨ, ਪਰ ਉਹਨੂੰ ਮੁਹੱਬਤ ਕਰਨ ਵਾਲੇ ਉਹਦੇ ਆਪਣੇ, ਸੱਜਣ-ਸਨੇਹੀ ਤੇ ਡੁੱਲ੍ਹੇ ਹੋਏ ਪਾਠਕਾਂ ਨੂੰ ਅਜੇ ਵੀ ਆਪਣੇ ਦਿਲ ਦੇ ਕਿਸੇ ਕੋਨੇ ਵਿੱਚ ਹੱਸਦੀਆਂ ਅੱਖਾਂ ਤੇ ਮੁਸਕਰਾਉਂਦੇ ਮੁਛੱਹਿਰਿਆਂ ਨਾਲ ਉਹ, ਉਹਨਾਂ ਦੇ ਅੰਦਰ ਪੁਰਾਣੀਆਂ ਸਾਂਝਾਂ ਤੇ ਪਿਆਰੀਆਂ ਯਾਦਾਂ ਦੀ ਤਰੰਗ ਛੇੜ ਜਾਂਦਾ ਹੈ। ਮਾਸਿਕ 'ਵਰਿਆਮ' ਨੂੰ ਉਹਦਾ ਪਰਿਵਾਰ ਤੇ ਸੱਜਣ-ਸਨੇਹੀ ਜਿਊਂਦਾ ਰੱਖਣ ਲਈ ਜੱਦੋ-ਜਹਿਦ ਕਰ ਰਹੇ ਹਨ; ਖ਼ਾਸ ਤੌਰ ਤੇ ਛੋਟੀ ਧੀ ਡਾ. ਰਜਵੰਤ ਕੌਰ ਤੇ ਉਹਦੇ ਪ੍ਰਾਹੁਣੇ ਰਾਣਾ ਸੱਗੂ ਨੇ ਇਹ ਵਚਨ ਲਿਆ ਹੋਇਆ ਹੈ ਕਿ ਉਹ ਜਗਦੀਸ਼ ਸਿੰਘ ਦਾ ਸੁਪਨਾ ਸਦਾ ਜਿਉਂਦਾ ਰੱਖਣਗੇ।

**ਪੰਜਾਬੀ ਭਾਸ਼ਾ ਦਾ ਦੀਵਾਨਾ ਆਸ਼ਕ: ਜੋਗਿੰਦਰ ਸਿੰਘ ਪੁਆਰ**

ਜੋਗਿੰਦਰ ਸਿੰਘ ਪੁਆਰ 'ਨਰ' ਆਦਮੀ ਸੀ। ਯਾਰਾਂ ਦਾ ਯਾਰ। ਤੋੜ ਨਿਭਣ ਵਾਲਾ। ਆਪਣੀ ਧੁਨ ਤੇ ਵਿਚਾਰਾਂ ਦਾ ਪੱਕਾ। ਲੜਾਕਾ ਤੇ ਜੁਝਾਰੂ। ਬੇਲੱਚਕ ਤੇ ਬੇਲਿਹਾਜ। ਖਰ੍ਹਵਾ ਅਤੇ ਖੋਰੀ। ਸੱਚੀ ਗੱਲ ਮੂੰਹ 'ਤੇ ਕਹਿਣ ਵਾਲਾ। ਬਾਹਰੋਂ ਕਰੜਾ ਪਰ ਅੰਦਰੋਂ ਕੂਲ਼ਾ। ਪੰਜਾਬੀ ਭਾਸ਼ਾ ਦਾ ਦੀਵਾਨਾ ਆਸ਼ਕ। ਪੰਜਾਬੀ ਦਾ ਸੂਰਮਾ ਪੁੱਤ। ਸਾਰੀ ਉਮਰ ਪੰਜਾਬੀ ਭਾਸ਼ਾ ਦੀ ਹੋਂਦ, ਹਸਤੀ ਤੇ ਪਛਾਣ ਲਈ ਲੜਿਆ, ਉਹਦੇ ਲਈ ਜੀਵਿਆ। ਪੰਜਾਬੀ ਭਾਸ਼ਾ ਹੀ ਉਹਦਾ ਪਹਿਨਣ-ਪੱਚਰਣ ਸੀ। ਉਹਦਾ 'ਓੜ੍ਹਨਾ-ਵਿਛੌਣਾ' ਸੀ। ਉਹਦੇ ਜਾਗਦੇ-ਸੁੱਤਿਆਂ ਲਏ ਸੁਪਨਿਆਂ ਦੀ ਮਹਿਬੂਬਾ! ਆਪਣੇ ਵਿਦਿਆਰਥੀਆਂ ਪਿੱਛੇ ਕੰਧ ਬਣ ਕੇ ਖਲੋਣ ਵਾਲਾ। 'ਆਪਣੀ ਬੇੜੀ' ਵਿੱਚ ਬਿਠਾ ਕੇ, ਉਹਨੇ, ਪਤਾ ਨਹੀਂ ਕਿੰਨੇ ਪੂਰ ਪਾਰ ਲੰਘਾ ਦਿੱਤੇ।

**ਪੰਜਾਬ ਦੀ ਆਵਾਜ਼: ਅਮਰਜੀਤ ਗੁਰਦਾਸਪੁਰੀ**

ਅਮਰਜੀਤ ਗੁਰਦਾਸਪੁਰੀ ਦੀ ਕਦੀ ਸਟੇਜ-ਗਾਇਕ ਵਜੋਂ ਪੰਜਾਬ ਭਰ ਵਿੱਚ ਤੂਤੀ ਬੋਲਦੀ ਸੀ। ਉਹਦੀ ਗਾਇਕੀ ਨੂੰ ਸੁਣਨਾ ਸ਼ਬਦ, ਸੁਰ ਅਤੇ ਸੰਗੀਤ ਦੇ ਮਾਧਿਅਮ ਰਾਹੀਂ ਆਪਣੀ ਰੂਹ ਨੂੰ ਸਰਸ਼ਾਰਨ ਵਾਲੇ ਅਮਲ ਵਿਚੋਂ ਗੁਜ਼ਰਨਾ ਸੀ। ਉਹ ਇੱਕ ਸੁਰੀਲੇ ਅਤੇ ਪ੍ਰਤੀਬੱਧ ਗਾਇਕ ਵਜੋਂ ਉੱਭਰਿਆ ਅਤੇ ਥੋੜ੍ਹੇ ਅਰਸੇ ਵਿੱਚ ਹੀ ਪੰਜਾਬ ਦੀਆਂ ਸਟੇਜਾਂ ਉਤੇ ਛਾ ਗਿਆ। ਇਹ ਕਮਿਊਨਿਸਟ ਪਾਰਟੀ ਦੇ ਚੜ੍ਹਦੀ-ਕਲਾ ਦੇ ਦਿਨ ਸਨ। ਅਮਰਜੀਤ ਦੀ ਗਾਇਕੀ ਦੇ ਵੀ ਇਹ ਸਿਖ਼ਰਲੇ ਦਿਨ ਸਨ। ਇਹਨਾਂ ਦਿਨਾਂ ਵਿੱਚ ਅਮਰਜੀਤ ਦੀ ਆਵਾਜ਼ ਦਾ ਜਾਦੂ ਪੰਜਾਬੀਆਂ ਦੇ ਮਨਾਂ ਉਤੇ ਛਾਇਆ ਹੋਇਆ ਸੀ।

**ਦਰਿਆ ਦਿਲ ਪੰਨੂੰ**

ਸਾਲ 1978, ਮੈਂ ਆਪਣੇ ਪਿੰਡ ਸੁਰ ਸਿੰਘ ਦੇ ਹਾਈ ਸਕੂਲ ਵਿੱਚ ਆਪਣੀ ਜਮਾਤ ਦਾ ਪੀਰਡ ਲਾ ਕੇ ਦਫ਼ਤਰ ਵਿੱਚ ਆਣ ਕੇ ਬੈਠਾ ਹੀ ਸਾਂ ਕਿ ਸਕੂਲ ਦੇ ਗੇਟ ਅੱਗੇ ਇੱਕ ਜੀਪ ਰੁਕੀ। ਉਸ ਵਿਚੋਂ ਖ਼ਾਕੀ ਵਰਦੀ ਵਾਲਾ ਅਫ਼ਸਰ, ਅੱਗੇ ਨੂੰ ਥੋੜ੍ਹੇ ਕੁ ਮੋਢੇ ਝੁਕਾ ਕੇ ਤੁਰਦਾ ਹੋਇਆ ਇੰਜ ਲੱਗਾ ਜਿਵੇਂ ਮੋਢਿਆਂ 'ਤੇ ਲਿਸ਼ਕਦੇ ਸਟਾਰ ਵਿਖਾਉਣ ਲਈ ਉਚੇਚ ਕਰ ਰਿਹਾ ਹੋਵੇ। ਉਸਦੇ ਪਿੱਛੇ ਪਿੱਛੇ ਉਸਦਾ ਸਹਾਇਕ। ਉਹ ਦਫ਼ਤਰ ਵਿੱਚ ਆ ਵੜੇ।

ਮੈਂ ਸੋਚਿਆ, "ਲੈ ਪੈ ਗਿਆ ਫੇਰ ਕੋਈ ਸਿਆਪਾ!" ਅਫ਼ਸਰ ਨੇ ਪੁੱਛਦੀਆਂ ਨਜ਼ਰਾਂ ਨਾਲ ਸਾਹਮਣੀ ਕੁਰਸੀ 'ਤੇ ਬੈਠੇ ਮੁੱਖ ਅਧਿਆਪਕ ਨੂੰ ਪੁੱਛਿਆ, "ਵਰਿਆਮ ਸਿੰਘ ਸੰਧੂ?"

**ਸਬੱਬ ਨਾਲ ਹੱਥ ਲੱਗਿਆ 'ਅਮੋਲਕ ਹੀਰਾ'**

ਅਮੋਲਕ ਸਿੰਘ ਦਾ ਪਹਿਲਾ ਚਿਤਰ ਜੋ ਮੇਰੀਆਂ ਅੱਖਾਂ ਅੱਗੇ ਆਉਂਦਾ ਹੈ, ਉਹ ਇੱਕ ਸਮੱਧਰ ਜਿਹੇ ਖ਼ੂਬਸੂਰਤ ਗੱਭਰੂ ਦਾ ਹੈ। ਸਭ ਤੋਂ ਪਹਿਲਾਂ ਜਿਸ ਦੀਆਂ ਬਿੱਲੀਆਂ ਜਿਹੀਆਂ ਅੱਖਾਂ ਵੇਖਣ ਵਾਲੇ ਨੂੰ ਕਹਿੰਦੀਆਂ ਜਾਪਦੀਆਂ ਨੇ, "ਪਹਿਲਾਂ ਸਾਨੂੰ ਵੇਖ ਨੀਝ ਨਾਲ ਤੇ ਫਿਰ ਵੇਖ ਇਹਨਾਂ ਅੱਖਾਂ ਵਿਚਕਾਰ ਟਿਕੇ ਤਿੱਖੇ ਨੱਕ ਵੱਲ, ਉਸ ਤੋਂ ਬਾਅਦ ਵੇਖ ਇਹਦੀ ਬਣਾ-ਸੰਵਾਰ ਕੇ ਬੱਧੀ ਪੋਚਵੀਂ ਪੱਗ ਵੱਲ। ਫਿਰ ਇਹਦੀ ਲਾਪਰੀ ਦਾਹੜੀ ਵੱਲ ਤੇ ਇਹਦੇ ਜਚਵੇਂ ਕੱਦ ਬੁੱਤ ਵੱਲ।" ਦਿੱਖ ਪੱਖੋਂ ਉਹ ਕੁੜੀਆਂ ਨੂੰ ਸਹਿਜੇ ਹੀ ਖਿੱਚ ਪਾਉਣ ਵਾਲਾ ਸੁਨੱਖਾ ਗੱਭਰੂ ਲੱਗ ਸਕਦਾ ਸੀ।

**ਮੇਰਾ ਆਪਣਾ ਨਿੰਦਰ ਘੁਗਿਆਣਵੀ**

ਨਿੰਦਰ ਘੁਗਿਆਣਵੀ ਨੂੰ ਮੈਂ ਉਦੋਂ ਤੱਕ ਮਿਲਿਆ ਨਹੀਂ ਸਾਂ। ਉਸ ਨਾਲ ਮੇਰੀ ਪਹਿਲੀ ਗੱਲ-ਬਾਤ ਫ਼ੋਨ 'ਤੇ ਹੋਈ ਸੀ, "ਐਂਕਲ ਜੀ! ਨਿੰਦਰ ਘੁਗਿਆਣਵੀ ਬੋਲਦਾਂ! ਮੈਂ ਹੰਸ ਰਾਜ ਹੰਸ ਬਾਰੇ ਇੱਕ ਕਿਤਾਬ ਲਿਖ ਰਿਹਾਂ। ਮੈਂ ਚਾਹੁੰਦਾਂ ਤੁਸੀਂ ਉਸ ਵਿੱਚ, ਹੰਸ ਰਾਜ ਬਾਰੇ ਜਿਵੇਂ ਵੀ ਸੋਚਦੇ ਓ, ਕੁੱਝ ਨਾ ਕੁੱਝ ਜ਼ਰੂਰ ਲਿਖੋ। ਭਾਵੇਂ ਦੋ ਸਫ਼ੇ ਈ ਲਿਖੋ।"

ਸੱਚੀ ਗੱਲ; ਮੈਂ ਨਿੰਦਰ ਦੀ ਕੋਈ ਲਿਖਤ ਉਦੋਂ ਤੱਕ ਪੜ੍ਹੀ ਨਹੀਂ ਸੀ। ਮੈਨੂੰ ਲੱਗਾ, ਨਵਾਂ ਮੁੰਡਾ ਏ। ਮਸ਼ਹੂਰ ਗਾਇਕਾਂ ਬਾਰੇ ਲਿਖ ਕੇ ਆਪ ਵੀ ਮਸ਼ਹੂਰ ਹੋਣਾ ਚਾਹੁੰਦਾ ਏ। ਸ਼ਾਇਦ ਇਸ ਕੰਮ ਵਿਚੋਂ ਉਹਨੂੰ ਚਾਰ ਪੈਸੇ ਵੀ ਬਣ ਜਾਣ!

**ਖ਼ਰਾ ਬੰਦਾ-ਰਜਨੀਸ਼ ਬਹਾਦਰ**

ਰਜਨੀਸ਼ ਬਹਾਦਰ ਮੁਖੌਟਾਧਾਰੀ ਨਹੀਂ ਸੀ। ਉਹ ਜਿਹੋ ਜਿਹਾ ਅੰਦਰੋਂ ਸੀ, ਉਹੋ ਜਿਹਾ ਹੀ ਬਾਹਰੋਂ ਸੀ। ਜਿਹੜੀ ਗਲ ਦਿਲ ਵਿੱਚ ਹੁੰਦੀ, ਉਹੋ ਉਹਦੇ ਮੂੰਹ 'ਚੋਂ ਨਿਕਲਦੀ। ਉਹ ਮੀਸਣਾ ਨਹੀਂ ਸੀ। 'ਮਨ ਹੋਰ ਮੁੱਖ ਹੋਰ' ਵਾਲੇ ਬੰਦਿਆਂ ਵਾਂਗ ਉਹ 'ਕੱਚਾ ਬੰਦਾ' ਵੀ ਨਹੀਂ ਸੀ। ਪੱਕੇ ਘੜੇ ਤੇ ਖ਼ਰੇ ਸਿੱਕੇ ਵਾਂਗ ਟੁਣਕਦਾ ਇਨਸਾਨ ਸੀ-ਰਜਨੀਸ਼ ਬਹਾਦਰ।

ਜਿਸ ਦਿਨ ਰਜਨੀਸ਼ ਦੇ ਸਦੀਵੀ ਵਿਛੋੜੇ ਦੀ ਖ਼ਬਰ ਮਿਲੀ ਮੇਰਾ ਗਲ਼ਾ ਭਰ ਆਇਆ ਤੇ ਕਿੰਨਾਂ ਚਿਰ ਕੋਈ ਗੱਲ ਨਾ ਹੋ ਸਕੀ। ਮੈਂ ਫੇਸ-ਬੁੱਕ 'ਤੇ ਕੇਵਲ ਏਨਾ ਹੀ ਲਿਖ ਸਕਿਆ:

ਲਾ ਕੇ ਇਸ 'ਚੋਂ ਡੁਬਕਣੀ, ਪੰਛੀ ਕਦੋਂ ਦਾ ਉੱਡ ਗਿਆ
ਝੀਲ ਦਾ ਪਾਣੀ ਤਾਂ ਪਰ, ਕੰਬਦਾ ਰਹੇਗਾ ਦੇਰ ਤੱਕ!

ਸੰਪਰਕ- 6477851661

# ਨਾਮਧਾਰੀ ਸੰਪਰਦਾ ਵਿਚ
# 'ਅੱਸੂ ਦੇ ਮੇਲੇ' ਦੀ ਮਹਾਨਤਾ



–ਜੋਗਿੰਦਰ ਸਿੰਘ ਓਬਰਾਏ ਦੋਰਾਹਾ

– ਦੁਨੀਆ ਦੇ ਜਿੰਨੇ ਵੀ ਧਰਮ ਹਨ, ਉਹ ਸਾਰੇ ਕਿਸੇ ਰੂਪ ਵਿਚ ਇਨਸਾਨ ਨੂੰ ਪ੍ਰਭੂ-ਭਗਤੀ ਕਰਨ ਲਈ ਪ੍ਰੇਰਦੇ ਹਨ, ਤਰੀਕਾ ਭਾਵੇਂ ਕਿਹੋ ਜਿਹਾ ਵੀ ਹੋਵੇ। ਸਿੱਖ ਧਰਮ ਵਿਚ ਦੋ ਗੱਲਾਂ ਦੀ ਵਿਸ਼ੇਸ਼ ਮਹਾਨਤਾ ਹੈ, ਉਹ ਹੈ ਭਗਤੀ ਅਤੇ ਸ਼ਕਤੀ ਦੀ। ਭਗਤੀ ਵੀ ਤਾਂ ਹੀ ਹੋ ਸਕਦੀ ਹੈ ਜੇਕਰ ਇਨਸਾਨ ਅੰਦਰ ਆਤਮਿਕ ਸ਼ਕਤੀ ਹੈ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਜੀ ਨੇ ਵੀ ਕਠਿਨ ਤਪੱਸਿਆ ਕੀਤੀ ਤੇ ਇਸ ਪਿਛੋਂ ਉਨ੍ਹਾਂ ਚਾਰ ਉਦਾਸੀਆਂ ਕਰਕੇ ਦੁਨੀਆਂ ਨੂੰ ਤਾਰਿਆ। ਭਾਈ ਗੁਰਦਾਸ ਜੀ ਲਿਖਦੇ ਹਨ :

ਰੇਤੁ ਅਕੁ ਆਹਾਰੁ ਕਰਿ, ਰੋੜਾ ਕੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਨਿ ਆਈ।

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਵੀ ਨਾਮ ਸਿਮਰਨ ਬਾਰੇ ਲਿਖਦੇ ਹਨ :-

ਸਭ ਕਰਮ ਫੋਕਟ ਜਾਨ, ਸਭ ਧਰਮ ਨਿਹਫ਼ਲ ਮਾਨ।
ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥

ਭਗਤੀ ਦੀ ਇਸ ਪ੍ਰੰਪਰਾ ਨੂੰ ਨਾਮਧਾਰੀ ਸੰਪਰਦਾ ਨੇ ਨਿਰੰਤਰ ਜਾਰੀ ਰੱਖਿਆ ਹੋਇਆ ਹੈ। ਨਾਮਧਾਰੀ ਸੰਪਰਦਾ ਨੇ ਜਿਥੇ ਦੇਸ਼ ਅਤੇ ਧਰਮ ਲਈ ਭਾਰੀ ਕੁਰਬਾਨੀਆਂ ਕੀਤੀਆਂ ਹਨ, ਉਥੇ ਉਹ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਮੰਨਦੇ ਹੋਏ ਆਪਣਾ ਸਮਾਂ ਪ੍ਰਭੂ ਭਗਤੀ ਵਿਚ ਵੀ ਬਤੀਤ ਕਰਦੇ ਹਨ। ਨਾਮਧਾਰੀ ਮੁਖੀ ਸਤਿਗੁਰੂ ਰਾਮ ਸਿੰਘ ਹੁਰਾਂ ਨੇ ਸ੍ਰੀ ਭੈਣੀ ਸਾਹਿਬ ਦੇ ਅਕਾਲ ਬੁੰਗੇ ਵਿਚ ਲਗਾਤਾਰ 20 ਸਾਲ ਤਪ ਕੀਤਾ। ਇਸ ਸਬੰਧੀ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

'ਬੀਸਕ ਬਰਸ ਜੁਦਹ ਜਾਪ ਕੀਨੋ ਮਨ ਲਾਇਕੈ ॥"

ਇਸ ਸੰਪਰਦਾ ਵਿਚ ਭਾਵੇਂ ਹਰ ਰੋਜ਼ ਹੀ ਨਿਤਨੇਮ ਅਤੇ ਗੁਰਬਾਣੀ ਦਾ ਪ੍ਰਵਾਹ ਨਿਰੰਤਰ ਚਲਦਾ ਰਹਿੰਦਾ ਹੈ, ਪ੍ਰੰਤੂ ਸਮੁੱਚੇ ਰੂਪ ਵਿਚ ਅੱਸੂ ਦੇ ਮਹੀਨੇ ਨਿਰੰਤਰ 30-31 ਦਿਨ 'ਨਾਮ ਸਿਮਰਨ ਜਪ ਪ੍ਰਯੋਗ' ਸਮਾਗਮ ਹੋਣਾ ਇਕ ਵਿਸ਼ੇਸ਼ ਸਥਾਨ ਰੱਖਦਾ ਹੈ। ਨਾਮ ਸਿਮਰਨ ਦੀ ਇਹ ਪ੍ਰੰਪਰਾ 1906 ਵਿਚ ਨਾਮਧਾਰੀ ਮੁਖੀ ਸਤਿਗੁਰੂ ਪ੍ਰਤਾਪ ਸਿੰਘ ਹੁਰਾਂ ਵੱਲੋਂ ਸ਼ੁਰੂ ਹੋਈ। ਸਭ ਤੋਂ ਪਹਿਲਾਂ ਦੋਰਾਹੇ ਤੋਂ ਦਸ ਕਿਲੋਮੀਟਰ ਦੀ ਦੂਰੀ ਤੇ ਸਰਹਿੰਦ ਨਹਿਰ ਕੰਢੇ (ਪਿੰਡ ਢੰਡੇ ਨੇੜੇ) ਸਾਵਣ ਦੇ ਮਹੀਨੇ ਇਹ ਪ੍ਰੋਗਰਾਮ ਕੀਤਾ ਗਿਆ। ਕਈ ਸਾਲ ਇਹ ਭਾਦਰੋਂ ਮਹੀਨੇ ਵਿਚ ਹੁੰਦਾ ਰਿਹਾ, ਪ੍ਰੰਤੂ ਬਾਅਦ ਵਿਚ ਮੌਸਮ ਦੀ ਸਹੂਲਤ ਨੂੰ ਵੇਖਦਿਆਂ ਇਹ ਮੇਲਾ ਅੱਸੂ ਮਹੀਨੇ (ਸਤੰਬਰ ਅੱਧ ਤੋਂ ਅਕਤੂਬਰ ਅੱਧ ਤੱਕ) ਹੋਣ ਲੱਗ ਪਿਆ, ਜਿਸ ਕਰਕੇ ਇਸ ਭਗਤੀ ਕਰਨ ਵਾਲੇ ਮਹੀਨੇ ਨੂੰ 'ਅੱਸੂ ਦਾ ਮੇਲਾ' ਕਰਕੇ ਵੀ ਜਾਣਿਆ ਜਾਂਦਾ ਹੈ। ਭਾਵੇਂ ਇਹ ਮੇਲਾ ਸਮਾਗਮ ਦੇਸ਼ ਅਤੇ ਵਿਦੇਸ਼ ਵਿਚ ਵੱਖ ਵੱਖ ਥਾਵਾਂ ਤੇ ਹੁੰਦਾ ਰਹਿੰਦਾ ਹੈ ਪ੍ਰੰਤੂ ਵਧੇਰੇ ਕਰਕੇ ਸ੍ਰੀ ਭੈਣੀ ਸਾਹਿਬ ਵਿਖੇ ਹੀ ਇਹ ਸਮਾਗਮ ਹੁੰਦਾ ਹੈ।

ਮੌਜੂਦਾ ਨਾਮਧਾਰੀ ਮੁਖੀ ਸਤਿਗੁਰੂ ਉਦੈ ਸਿੰਘ ਹੁਰਾਂ ਦੀ ਸਰਪ੍ਰਸਤੀ ਹੇਠਾਂ ਇਸ ਵਾਰ 117ਵਾਂ 'ਨਾਮ ਸਿਮਰਨ ਜਪ ਪ੍ਰਯੋਗ' ਸਮਾਗਮ 17 ਸਤੰਬਰ ਤੋਂ ਅਰੰਭ ਹੋ ਕੇ, 15 ਅਕਤੂਬਰ ਤੱਕ ਹੋਇਆ। ਇਸ ਬਾਰੇ ਜਾਣਕਾਰੀ ਦਿੰਦੇ ਹੋਏ ਸੇਵਕ ਹਰਪਾਲ ਸਿੰਘ ਦੱਸਦੇ ਹਨ ਕਿ ਸਤਿਗੁਰੂ ਜੀ 'ਆਪਿ ਜਪੈ ਅਵਰਹੁ ਨਾਮੁ ਜਪਾਵੈ' ਅਨੁਸਾਰ ਆਪ ਨਾਮ ਜਪਦੇ ਅਤੇ ਜਪਾਉਂਦੇ ਹਨ। ਕਰੀਬ ਇਕ ਮਹੀਨਾ ਚੱਲਣ ਵਾਲੇ ਇਸ ਪ੍ਰਭੂ ਭਗਤੀ ਸਮਾਗਮ ਵਿਚ ਸ਼ਾਮਲ ਹੋਣ ਵਾਲੇ ਸ਼ਰਧਾਲੂ ਪੂਰੀ ਤਰ੍ਹਾਂ ਸੰਸਾਰਕ ਵਿਹਾਰ ਅਤੇ ਮੋਹ ਮਾਇਆ ਤੋਂ ਨਿਰਲੇਪ ਰਹਿ ਕੇ ਆਉਂਦੇ ਹਨ। ਆਤਮ ਰਸ ਲੈਣ ਲਈ ਨੀਂਦ ਅਤੇ ਭੋਜਨ ਘਟਾ ਕੇ ਵੱਧ ਤੋਂ ਵੱਧ ਸਮਾਂ ਨਾਮ ਬਾਣੀ ਦਾ ਅਭਿਆਸ ਕੀਤਾ ਜਾਂਦਾ ਹੈ। ਸਤਿਗੁਰੂ ਜੀ ਵੱਲੋਂ ਵਿਸ਼ੇਸ਼ ਕਿਹਾ ਹੁੰਦਾ ਹੈ ਕਿ ਇਹਨੀਂ ਦਿਨੀਂ ਕੋਈ ਵੀ ਵਿਹਾਰੀ ਅਰਜ਼ ਬੇਨਤੀ ਨਾ ਕਰੇ। ਜਪ-ਪ੍ਰਯੋਗ ਦੇ ਦਿਨਾਂ ਵਿਚ ਪੂਰੀ ਤਰ੍ਹਾਂ ਬ੍ਰਹਮਚਰਜ਼ ਧਾਰਨ ਕਰਨਾ ਜ਼ਰੂਰੀ ਹੈ।

ਇਸ ਸਮਾਗਮ ਵਿਚ ਸ਼ਾਮਲ ਸਾਰੇ ਸ਼ਰਧਾਲੂ ਅੰਮ੍ਰਿਤ ਵੇਲੇ ਇਕ ਵਜੇ (ਅੱਧੀ ਰਾਤ ਸਮੇਂ) ਕੇਸੀ ਇਸ਼ਨਾਨ ਕਰਕੇ ਦੋ ਵਜੇ ਸਮਾਗਮ ਵਿਚ ਸ਼ਾਮਲ ਹੋ ਜਾਂਦੇ ਹਨ। ਨਾਮ ਸਿਮਰਨ ਸਮੇਂ ਚਿੱਟੇ ਦੁੱਧ ਕਪੜਿਆਂ ਵਿਚ ਚੌਂਕੜੇ ਮਾਰ ਕੇ ਬੈਠੇ ਸ਼ਰਧਾਲੂ ਜਦੋਂ ਉੱਨ ਦੀ ਚਿੱਟੀ ਮਾਲਾ ਫੇਰਦੇ ਨਾਮ ਸਿਮਰਨ ਕਰ ਰਹੇ ਹੁੰਦੇ ਹਨ ਤਾਂ ਇਕ ਅਲੌਕਿਕ ਨਜ਼ਾਰਾ ਦੇਖਣ ਨੂੰ ਮਿਲਦਾ ਹੈ। ਇਸ ਮੌਕੇ ਤਾਰਿਆਂ ਦੀ ਲੋਅ ਵਿਚ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ, ਸੂਰਜ ਦੀ

ਟਿੱਕੀ ਨਿਕਲਦੇ ਹੀ ਸਾਰੇ ਸ਼ਰਧਾਲੂ ਚੰਡੀ ਦੀ ਵਾਰ ਦਾ ਪਾਠ ਕਰਦੇ ਹਨ।

ਨਾਮ ਜਪਦਿਆਂ ਤੇ ਬਾਣੀ ਪੜ੍ਹਦਿਆਂ ਲੰਗਰ ਤਿਆਰ ਕੀਤਾ ਜਾਂਦਾ ਹੈ। ਦੁਪਹਿਰ ਸਮੇਂ ਸੂਰਜ ਪ੍ਰਕਾਸ਼ ਅਤੇ ਸਤਿਗੁਰ ਬਿਲਾਸ ਦੀ ਕਥਾ, ਹੁਕਮਨਾਮਿਆਂ ਦਾ ਪਾਠ, ਨਾਮ ਸਿਮਰਨ ਦੌਰਾਨ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰ ਜਗਜੀਤ ਸਿੰਘ ਜੀ ਦੇ ਰਿਕਾਰਡ ਕੀਤੇ ਹੋਏ ਉਪਦੇਸ਼ ਫ਼ਿਰ ਸ਼ਾਮ ਸਮੇਂ ਵੱਖ ਵੱਖ ਰਾਗਾਂ ਵਿਚ ਗੁਰਬਾਣੀ ਦਾ ਰਸ ਭਿੰਨਾ ਕੀਰਤਨ, ਜੋਟੀਆਂ ਦੇ ਸ਼ਬਦ, ਸ਼ਾਮ ਸਮੇਂ ਸ੍ਰੀ ਰਹਿਰਾਸ ਦਾ ਪਾਠ, ਹੱਲੇ ਦੇ ਦੀਵਾਨ, ਗਿਆਨ ਚਰਚਾ, ਗੁਰੂ ਨਾਨਕ ਦੇਵ ਜੀ ਤੋਂ ਆਰੰਭ ਕਰਕੇ ਸਾਰੇ ਗੁਰੂਆਂ ਦੀ ਸਾਖੀਆਂ ਅਤੇ ਹੋਰ ਨਿਰੋਲ ਭਗਤੀ ਰੰਗ ਵਿਚ ਰੰਗਿਆ ਪ੍ਰੋਗਰਾਮ ਭਾਵ ਕਿ ਸਾਰਾ ਸਮਾਂ ਹੀ ਨਾਮ ਬਾਣੀ ਤੇ ਸੇਵਾ ਸਿਮਰਨ ਕਰਦਿਆਂ ਅਧਿਆਤਮਕ ਵਾਤਾਵਰਨ ਵਿਚ ਗੁਜ਼ਰਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਅਜਿਹੇ ਮਨਮੋਹਕ ਅਲੌਕਿਕ ਵਾਤਾਵਰਨ ਨੂੰ ਦੇਖ ਕੇ 'ਸਵਰਗੀ ਨਜ਼ਾਰਾ' ਬਹੁਤ ਛੋਟਾ ਰਹਿ ਜਾਂਦਾ ਹੈ।

ਇਸ ਸਮਾਗਮ ਵਿਚ ਜਿਹੜੇ ਨਾਮਧਾਰੀ ਤੇ ਹੋਰ ਸ਼ਰਧਾਲੂ ਦੂਜੇ ਸੂਬਿਆਂ ਜਾਂ ਦੂਰ ਦੇ ਮੁਲਕਾਂ ਵਿਚ ਬੇਠੈ ਹਨ, ਉਹ ਵੀ ਵਿਸ਼ੇਸ਼ ਯਤਨ ਕਰਕੇ ਹਰ ਵਰ੍ਹੇ ਇਸ ਸਮਾਗਮ ਵਿਚ ਪੁੱਜ ਜਾਂਦੇ ਹਨ ਪ੍ਰੰਤੂ ਜਿਹੜੇ ਨਹੀਂ ਪੁੱਜ ਸਕਦੇ ਉਹ ਆਪਣੀ ਆਪਣੀ ਥਾਂ ਤੇ ਇਸ ਪ੍ਰਭੂ ਭਗਤੀ ਵਿਚ ਲੀਨ ਹੁੰਦੇ ਹਨ ਅਤੇ ਉਨ੍ਹਾਂ ਦੀ ਹਾਜ਼ਰੀ ਵੀ ਗੁਰੂ ਘਰ ਵਿਚ ਪ੍ਰਵਾਨ ਹੁੰਦੀ ਹੈ। ਇਸ ਸਮਾਗਮ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ, ਮਰਦਾਂ ਦੇ ਨਾਲ ਨਾਲ ਵੱਖਰੇ ਤੌਰ 'ਤੇ ਔਰਤਾਂ ਤੇ ਬੱਚੇ ਵੀ ਸ਼ਾਮਲ ਹੋ ਕੇ ਆਪਣਾ ਜੀਵਨ ਸਫ਼ਲ ਕਰਦੇ ਹਨ। ਪ੍ਰਾਪਤ ਜਾਣਕਾਰੀ ਅਨੁਸਾਰ ਦੇਸ਼ ਅਤੇ ਵਿਦੇਸ਼ਾਂ ਵਿਚ ਬੈਠੇ ਖਾਸ ਕਰਕੇ ਤਨਜ਼ਾਨੀਆਂ, ਬੈਂਕਾਕ, ਅਮਰੀਕਾ, ਕੈਨੇਡਾ, ਅਸਟ੍ਰੇਲੀਆ, ਨਿਊਜੀਲੈਂਡ ਆਦਿ ਵਿਚ ਲੱਖਾਂ ਨਾਮਧਾਰੀ ਤੇ ਇਸ ਗੁਰੂ ਘਰ ਨਾਲ ਜੁੜੇ ਹੋਰ ਪ੍ਰੇਮੀ ਇਸ ਪ੍ਰਭੂ ਭਗਤੀ ਨਾਲ ਜੁੜ ਕੇ ਆਪਣੇ ਆਪ ਨੂੰ ਧੰਨਭਾਗ ਸਮਝਦੇ ਹਨ। ਇਥੇ ਇਹ ਵੀ ਜ਼ਿਕਰਯੋਗ ਹੈ ਕਿ ਇਸ ਵਾਰ ਅਰੰਭਤਾ ਵਾਲੇ ਦਿਨ 11 ਹਜ਼ਾਰ ਤੋਂ ਵਧੇਰੇ ਨਾਮਧਾਰੀ ਸੰਗਤਾਂ ਨੇ ਇਸ ਜਪ ਪ੍ਰਯੋਗ ਵਿਚ ਹਿੱਸਾ ਲਿਆ ਅਤੇ ਹਰ ਰੋਜ਼ ਦੋ ਤੋਂ ਢਾਈ ਹਜ਼ਾਰ ਦੇ ਕਰੀਬ ਨਾਮਧਾਰੀਆਂ ਨੇ ਨਿਰੰਤਰ ਹਿੱਸਾ ਲਿਆ। ਇਸ ਤੋਂ ਇਲਾਵਾ ਕਰੀਬ 100 ਥਾਵਾਂ ਤੇ ਵੀ ਇਹ ਜਪ ਪ੍ਰਯੋਗ ਵੱਖ ਵੱਖ ਥਾਵਾਂ ਤੇ ਚੱਲਿਆ, ਜਿੱਥੇ ਹਜ਼ਾਰਾਂ ਨਾਮਧਾਰੀ ਹਾਜ਼ਰ ਹੋਏ।

ਸੰਪਰਕ- 98769-24513



# ਸ੍ਰੀ ਮਹਾਰਾਜ ਬੀਰ ਸਿੰਘ ਜੀ

-ਕਰਨੈਲ ਸਿੰਘ ਅਸਪਾਲ

ਭੈਣੀ ਸਾਹਿਬ ਵਿਚ ਜਨਮ ਸੀ ਹੋਇਆ ,
ਮਹਾਰਾਜ ਬੀਰ ਮਹਾਨ ਜੀ ।
ਜਗ ਤੇ ਐਸਾ ਕੋਈ ਨ ਡਿੱਠਾ ਸੋਹਣੇ ਚਤਰ ਸੁਜਾਨ ਜੀ।

ਗੁਰ ਪ੍ਰਤਾਪ ਦੀ ਅੱਖ ਦਾ ਤਾਰਾ ਮਸਤਕ ਤੇਜ਼ ਰੂਹਾਨੀ ਸੀ।
ਮਾਤ ਭੁਪਿੰਦਰ ਕੌਰ ਦਾ ਪੁੱਤਰ ਤਪੱਸਵੀ ਮਹਾਂ ਗਿਆਨੀ ਸੀ।
ਪਾਕ ਪਵਿੱਤਰ ਹਸਤੀ ਵਾਲੇ ਜਗ ਤੇ ਵੱਡੀ ਸ਼ਾਨ ਜੀ।
ਜਗ ਤੇ ਐਸਾ...

ਗੁਰ ਜਗਜੀਤ ਸੀ ਵੱਡੇ ਭਰਾਤਾ ਰੱਖਿਆ ਸਿਰ ਤੇ ਛਾਇਆ ਸੀ।
ਪ੍ਰਾਚੀਨ ਰਾਗਾਂ ਦਾ ਉਹਨਾ ਪਾਸ ਵੱਡਾ ਸਰਮਾਇਆ ਸੀ।
ਤੰਤੀ ਸਾਜ਼ਾਂ ਦੇ ਸੀ ਮਾਹਿਰ ਸੇਵਕਾਂ ਨੂੰ ਸਿਖਲਾਂਣ ਜੀ ।
ਜਗ ਤੇ ਐਸਾ...

ਗੁਰ ਜਗਜੀਤ ਤੇ ਮਹਾਰਾਜ ਜੀਓ ਇਕੱਠੇ ਸੰਗਤ ਕਰਦੇ ਸਨ।
ਸੰਗਤਾਂ ਮੰਤ੍ਰ ਮੁਗਧ ਹੁੰਦਿਆਂ ਸਭ ਦੇ ਹਿਰਦੇ ਠਰਦੇ ਸੰਨ ।
ਤਾਲਾਂ ਬੰਦਿਸ਼ਾਂ ਗੀਤਾਂ ਅੰਦਰ ਰਖਦੇ ਪੂਰਾ ਧਿਆਨ ਜੀ ।
ਜਗ ਤੇ ਐਸਾ...

ਗੁਰਸਿੱਖੀ ਮਹਿਫੂਜ ਰਖਣ ਲਈ ਪੂਰਾ ਜੋਰ ਲਗਾਉਂਦੇ ਸੀ।
ਚੜ੍ਹਦੀ ਕਲਾ ਇਸ ਪੰਥ ਦੀ ਹੋਵੇ ਮਹਾਰਾਜ ਸਦਾ ਹੀ ਚਹੁੰਦੇ ਸੀ।
ਕਵੀਆਂ ਤਾਈਂ ਵਿਚ ਦਰਬਾਰ ਚ ਦਿੰਦੇ ਸਨ ਸਨਮਾਨ ਜੀ।
ਜਗ ਤੇ ਐਸਾ...

ਖੁਦ ਪਾਇਲਟ ਵੀ ਬਣਕੇ ਮਹਾਰਾਜ ਅਪਣੇ ਜਹਾਜ ਉਡਾਏ ਸੀ।
ਗੇਮਾਂ ਦੇ ਵਿਚ ਪਾ ਬੱਚਿਆਂ ਨੂੰ ਵੱਡੇ ਮਾਣ ਦੁਆਏ ਸੀ ।
ਕਰਨੈਲ ਨੇ ਵੀ ਲਈ ਸਿਖਿਆ ਹੈ ਸੰਥਾ ਪਏ ਸੁਨਾਣ ਜੀ ।

ਸੰਪਰਕ- 94167-27810



# ਸ੍ਰੀ ਕਰਤਾਰਪੁਰ ਸਾਹਿਬ ਦੀ ਯਾਤਰਾ



-ਰਮੇਸ਼ ਬੱਗਾ ਚੋਹਲਾ

ਗੁਰਦੁਆਰਾ ਸਾਹਿਬ ਦੇ ਨੋਟਿਸ ਬੋਰਡ ਤੇ ਲਿਖਿਆ ਸੀ 'ਸ੍ਰੀ ਕਰਤਾਰਪੁਰ ਸਾਹਿਬ' ਦੇ ਦਰਸ਼ਨਾਂ ਲਈ ਜਾਣ ਵਾਲੇ ਸ਼ਰਧਾਲੂ ਆਪਣੇ ਸਬੂਤ (ਪਾਸਪੋਰਟ,ਆਧਾਰ ਕਾਰਡ ਅਤੇ ਦੋ ਫੋਟੋ) ਜਮ੍ਹਾਂ ਕਰਵਾਉ।ਬੋਰਡ ਪੜ੍ਹ ਕੇ ਗੁਰੂ ਘਰ ਦੇ ਵਜ਼ੀਰ (ਗ੍ਰੰਥੀ) ਨਾਲ ਸੰਪਰਕ ਕੀਤਾ ਗਿਆ।ਜਦੋਂ ਉਸ ਨਾਲ ਨੋਟਿਸ ਬਾਰੇ ਗੱਲ ਕੀਤੀ ਤਾਂ ਉਸ ਨੇ ਕਿਹਾ ਕਿ 'ਕਾਗਜ਼ ਮੈਨੂੰ ਦੇ ਜਾਣਾ,ਮੈਂ ਉਨ੍ਹਾਂ ਤੱਕ ਪਹੁੰਚਾ ਦਿਆਂਗਾ।' ਅਗਲੇ ਦਿਨ ਮੈਂ ਜਦ ਗੁਰਦੁਆਰਾ ਸਾਹਿਬ ਨਤਮਸਤਕ ਹੋਣ ਲਈ ਗਿਆ ਤਾਂ ਆਪਣੇ ਅਤੇ ਆਪਣੀ ਸ਼੍ਰੀਮਤੀ ਜੀ ਦੇ ਯਾਤਰਾ ਨਾਲ ਸੰਬੰਧਤ ਜ਼ਰੂਰੀ ਕਾਗਜ਼ ਗ੍ਰੰਥੀ ਸਿੰਘ ਨੂੰ ਦੇ ਆਇਆ। ਦੋ ਹਫ਼ਤੇ ਬਾਅਦ ਇੱਕ ਫੋਨ ਆਇਆ ਕਿ ਮੈਂ ਯਾਤਰਾ ਵਾਲੇ ਜਥੇ ਦਾ ਇੰਚਾਰਜ ਬਲਦੇਵ ਸਿੰਘ ਬੋਲਦਾ ਹਾਂ,ਅਸੀਂ ਕੈਫ਼ੇ ਵਿਚ ਆਨ ਲਾਈਨ ਫ਼ਾਰਮ ਭਰ ਰਹੇ ਹਾਂ,ਤੁਹਾਡੇ ਫੋਟੋ ਕਾਪੀ ਕਾਗਜ਼ ਪੜ੍ਹੇ ਨਹੀਂ ਜਾ ਰਹੇ,ਤੁਸੀਂ ਆਪਣੇ ਅਸਲੀ ਕਾਗ਼ਜ਼ ਲੈ ਕੇ ਆ ਜਾਓ। 'ਮੈਂ ਤਾਂ ਜੀ ਘਰ ਤੋਂ ਬਾਹਰ ਹਾਂ,ਆ ਨਹੀਂ ਸਕਦਾ।ਹਾਂ ਘਰ ਤੋਂ ਮੰਗਵਾ ਕੇ ਆਪ ਜੀ ਨੂੰ ਮੋਬਾਇਲ 'ਤੇ ਭੇਜ ਦਿੰਦਾ ਹਾਂ।' ਮੈਂ ਆਪਣੀ ਮਜ਼ਬੂਰੀ ਜ਼ਾਹਿਰ ਕਰਦੇ ਹੋਏ ਕਿਹਾ ਅਤੇ ਘਰੋਂ ਫ਼ੋਨ 'ਤੇ ਕਾਗਜ਼ ਮੰਗਵਾ ਕੇ ਉਨ੍ਹਾਂ ਨੂੰ ਭੇਜ ਦਿੱਤੇ।

ਦੋ ਕੋ ਹਫ਼ਤਿਆਂ ਬਾਅਦ ਮੈਨੂੰ ਥਾਣਾ ਪੀ.ਏ.ਯੂ ਤੋਂ ਫੋਨ ਆਇਆ 'ਕਿ ਕਰਤਾਰਪੁਰ ਯਾਤਰਾ ਦੇ ਸੰਬੰਧ ਵਿਚ ਤੁਹਾਡੀ ਪੁਲਿਸ ਵੈਰੀਫ਼ੀਕੇਸ਼ਨ ਹੈ ਤੁਸੀਂ ਨਿਰਧਾਰਿਤ ਪ੍ਰਫਾਰਮੇ ਵਿਚ ਮੰਗੀ ਗਈ ਜਾਣਕਾਰੀ (ਗਵਾਹਾਂ ਸਮੇਤ) ਭਰ ਕੇ ਦੇ ਜਾਉ।' ਜਦੋ ਮੈਂ ਥਾਣੇ ਵਿਚ ਪਹੁੰਚਿਆ ਤਾਂ ਪਤਾ ਲੱਗਾ ਕਿ ਮੇਰੇ ਵਾਲੀ ਆਨ-ਲਾਈਨ ਅਰਜ਼ੀ ਵਿਚ ਪਤਨੀ ਦੇ ਨਾਮ ਦੀ ਥਾਂ 'ਤੇ ਸੱਸ (ਪਤਨੀ ਦੀ ਮਾਂ) ਦਾ ਨਾਮ ਭਰਿਆ ਹੋਇਆ ਹੈ (ਇਹ ਸ਼ਾਇਦ ਪਾਸਪੋਰਟ ਇਕਠੇ ਦੇਣ ਕਰਕੇ ਹੋਇਆ ਹੋਵੇਗਾ)ਇਸ ਲਈ ਤੁਸੀਂ ਯਾਤਰਾ ਦੇ ਯੋਗ ਨਹੀਂ ਹੋ।ਵੈਰੀਫਿਕੇਸ਼ਨ ਕਰਤਾ ਨੂੰ ਬਹੁਤ ਸਮਝਾਇਆ ਕਿ ਸਾਡੇ ਘਰ ਦਾ ਮਾਮਲਾ ਹੈ,ਇਸ ਨੂੰ ਦਰੁਸਤ ਕਰ ਲਿਆ ਜਾਵੇਗਾ ਪਰ ਪੁਲਿਸ ਅਫ਼ਸਰ ਨੇ ਆਪਣੇ ਮਨ ਦੀ ਹੀ ਕੀਤੀ।ਉਸ ਕਾਗਜ਼ ਭਰਨ ਵਾਲੇ ਦੀ ਅਣਗਹਿਲੀ ਕਾਰਨ ਮੇਰਾ ਬਾਬੇ ਨਾਨਕ ਦੀ ਕਰਮ-ਭੂਮੀ ਦੇ ਦਰਸ਼ਨਾਂ ਦਾ ਚਾਅ ਸੁੰਗੜ ਕੇ ਰਹਿ ਗਿਆ। ਸ਼੍ਰੀਮਤੀ ਜੀ ਦੇ ਕਾਗਜ਼ ਸਹੀ ਹੋਣ ਕਰਕੇ ਉਹ ਯਾਤਰਾ ਦਾ ਆਨੰਦ ਲੈ ਸਕਦੀ ਸੀ ਪਰ ਉਸ ਦਾ ਚਿੱਤ ਵੀ ਡਾਵਾਂਡੋਲ ਜਿਹਾ ਹੋਣ ਲੱਗਾ।ਮੇਰੇ ਸਾਥ ਤੋਂ ਬਿਨਾ ਉਹ ਵੀ ਯਾਤਰਾ ਕਰਨ ਲਈ ਹਾਮੀ ਨਹੀਂ ਸੀ ਭਰ ਰਹੀ।ਫਿਰ ਵਿਚਾਰ ਕੀਤੀ ਕਿ ਹੱਥ ਆਇਆ ਮੌਕਾ ਨਹੀਂ ਗੁਆਉਣਾ ਚਾਹੀਦਾ।ਇਸ ਵਿਚਾਰ ਤਹਿਤ ਮੈਂ ਬਾਰਡਰ (ਡੇਰਾ ਬਾਬਾ ਨਾਨਕ) ਤੱਕ ਉਸ ਦੇ ਨਾਲ ਗਿਆ।ਟਰਮੀਨਲ ਤੱਕ ਪਹੁੰਚ ਕੇ ਸ੍ਰੀਮਤੀ ਤਾਂ ਜਥੇ ਦੇ ਨਾਲ ਪਾਰ ਹੋ ਗਈ ਪਰ ਮੈਂ ਬਾਰਡਰ 'ਤੇ ਖੜ੍ਹ ਕੇ ਦੂਰ ਦੇ ਦਰਸ਼ਨ ਕਰਦਾ ਰਿਹਾ ਅਤੇ ਇਧਰ-ਉਧਰ ਗੇੜੇ ਦਿੰਦਾ ਰਿਹਾ।

ਇਸ ਸਮੇਂ ਦੌਰਾਨ ਭਾਵੇਂ ਮੈਂ ਬਾਰਡਰ 'ਤੇ ਖੜ੍ਹ ਕੇ ਸ੍ਰੀ ਕਰਤਾਰਪੁਰ ਸਾਹਿਬ ਦੇ ਦੂਰ ਦੇ ਦਰਸ਼ਨ ਤਾਂ ਕਰ ਲਏ ਪਰ ਇਸ ਨਾਲ ਖੁੱਲ੍ਹੇ ਅਤੇ ਨੇੜੇ ਦੇ ਦਰਸ਼ਨ-ਦੀਦਾਰੇ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ।ਇਸ ਸੁਭਾਗ ਨੂੰ ਪ੍ਰਾਪਤ ਕਰਨ ਲਈ ਦੁਬਾਰਾ ਵਿਅਕਤੀਗਤ ਰੂਪ ਵਿਚ ਕਾਗਜ਼ ਭਰਨ ਦਾ ਪੱਕਾ ਇਰਾਦਾ ਕੀਤਾ ਗਿਆ।ਇਹ ਵੀ ਸੋਚਿਆ ਗਿਆ ਕਿ ਇਸ ਵਾਰ ਪੂਰੀ ਸਮਝਦਾਰੀ ਤੋਂ ਕੰਮ ਲਿਆ ਜਾਵੇਗਾ ਅਤੇ ਕਿਸੇ ਵੀ ਕਿਸਮ ਦੀ ਕੋਈ ਕੁਤਾਹੀ ਜਾਂ ਲਾਪਰਵਾਹੀ ਨਹੀਂ ਕੀਤੀ ਜਾਵੇਗੀ। ਆਪਣੀ ਅਧੂਰੀ ਅਤੇ ਲਟਕੀ ਹੋਈ ਯਾਤਰਾ ਨੂੰ ਪੂਰਾ ਕਰਨ ਲਈ ਮੈਂ ਦੁਬਾਰਾ ਕਾਗਜ਼ ਭਰਨ ਲਈ ਕੈਫ਼ੇ ਵਿਚ ਚਲਾ ਗਿਆ।ਪਰਿਵਾਰਿਕ ਸਾਥ ਵਜੋਂ ਇਸ ਵਾਰ ਮੈਂ ਆਪਣੇ ਵੱਡੇ ਫ਼ਰਜੰਦ ਡਾ.ਬਲਜੀਵਨ ਨੂੰ ਨਾਲ ਰਲਾ ਲਿਆ ਅਤੇ ਉਸ ਦਾ ਨਾਮ ਵੀ ਅਪਲਾਈ ਕਰ ਦਿੱਤਾ।ਕਾਗਜ਼ੀ-ਕਾਰਵਾਈ ਦੌਰਾਨ ਇਸ ਵਾਰ ਪੂਰੀ ਸਾਵਧਾਨੀ ਵਰਤੀ ਗਈ ਤਾਂ ਜੋ ਪਹਿਲਾਂ ਵਾਂਗ ਯਾਤਰਾ ਲਟਕ ਹੀ ਨਾ ਜਾਵੇ।ਅਪਲਾਈ ਕਰਨ ਤੋਂ ਕੁੱਝ ਦਿਨ ਬਾਅਦ ਪੁਲਿਸ-ਅਧਿਕਾਰੀ ਵੱਲੋਂ ਮੇਰੇ ਨਾਲ ਡਾਕਟਰ ਬੇਟੇ ਦੇ ਦਸਤਾਵੇਜ਼ਾਂ ਦੀ ਪਰਖ-ਪੜਚੋਲ (ਵੈਰੀਫ਼ੀਕੇਸ਼ਨ) ਵੀ ਕੀਤੀ ਗਈ।ਕਾਗਜ਼-ਪੱਤਰਾਂ ਦੀ ਜਾਂਚ ਅਤੇ ਆਂਢ-ਗੁਆਂਢ ਦੀਆਂ ਗਵਾਹੀਆਂ ਦਾ ਭੁਗਤਾਨ ਹੋਇਆ।ਇਸ ਵਾਰ ਸਭ ਕੁੱਝ ਤਸੱਲੀਬਖ਼ਸ਼ ਰਿਹਾ।ਯਾਤਰਾ ਪ੍ਰਤੀ ਡਾਕਟਰ ਪੁੱਤਰ ਦਾ ਉਤਸ਼ਾਹ ਮੇਰੇ ਨਾਲੋਂ ਵੀ ਸਵਾਇਆ ਸੀ ਕਿਉਂਕਿ ਉਹ ਪਾਕਿਸਤਾਨੀ ਸਭਿਆਚਾਰ ਨੂੰ ਨੇੜੇ

ਤੋਂ ਦੇਖਣਾ ਚਾਹੁੰਦਾ ਸੀ।ਵਿਭਾਗ ਵੱਲੋਂ ਆਏ ਸੁਨੇਹੇ ਅਨੁਸਾਰ ਸਾਡੀ ਪਿਓ-ਪੁੱਤ ਦੀ ਯਾਤਰਾ ਕਨਫ਼ਰਮ ਹੋ ਗਈ।

ਮਿਥੇ ਦਿਹਾੜੇ ਨੂੰ ਅਸੀਂ ਦੋਵੇਂ ਜਣੇ ਯਾਤਰਾ 'ਤੇ ਜਾਣ ਵਾਲੀ ਵਿਸ਼ੇਸ਼ ਬੱਸ ਉਪਰ ਸਵਾਰ ਹੋ ਗਏ।ਸਫ਼ਰ ਨੂੰ ਸੁਖਾਵਾਂ ਬਣਾਉਣ ਲਈ ਕੁੱਝ ਖਾਣ-ਪੀਣ ਦਾ ਸਮਾਨ ਵੀ ਨਾਲ ਲੈ ਲਿਆ ਪਰ ਜਦੋਂ ਕੋਈ ਦਸਤਾਵੇਜ਼ (ਪਾਸਪੋਰਟ+ਆਧਾਰ) ਨਾਲ ਲੈ ਜਾਣ ਦੀ ਗੱਲ ਚੱਲੀ ਤਾਂ ਇਹ ਸੋਚਿਆ ਗਿਆ ਕਿ ਸਾਰਾ ਕੁੱਝ ਤਾਂ (ਆਨ ਲਾਈਨ) ਉਨ੍ਹਾਂ ਕੋਲ ਪਹਿਲਾਂ ਹੀ ਭੇਜ ਦਿੱਤਾ ਹੈ ਹੁਣ ਹੋਰ ਕੁੱਝ ਲੈ ਜਾਣ ਦੀ ਭਲਾ ਕੀ ਲੋੜ ਹੈ।ਡਾਕਟਰ ਪੁੱਤਰ ਦੀ ਸਹਿਮਤੀ ਨਾਲ ਇਸ ਸੋਚ ਨੂੰ ਹੋਰ ਵੀ ਬਲ ਮਿਲ ਗਿਆ ਅਤੇ ਅਸੀਂ ਬੇ ਫ਼ਿਕਰ ਹੋ ਆਪਣੀ ਮੰਜ਼ਿਲ ਵੱਲ ਵਧਣ ਲੱਗੇ।ਵਾਧੂ-ਵਿਸ਼ਵਾਸ ਕਾਰਨ ਅਸੀਂ ਇਸ ਸੋਚ ਨੂੰ ਕਿਸੇ ਸਹਿ-ਯਾਤਰੀ ਨਾਲ ਵੀ ਸਾਂਝਾ ਨਾ ਕੀਤਾ।ਕੁੱਝ ਕੁ ਘੰਟਿਆਂ ਵਿਚ ਬੱਸ ਆਪਣੀ ਮੰਜ਼ਿਲ 'ਤੇ ਪਹੁੰਚ ਗਈ।

ਬੱਸ ਤੋਂ ਉਤਰ ਕੇ ਜਦੋਂ ਅਸੀਂ ਪ੍ਰਵੇਸ਼ ਵਾਲੀ ਕਤਾਰ ਵਿਚ ਲੱਗੇ ਤਾਂ ਸਾਡਾ ਵਾਧੂ-ਵਿਸ਼ਵਾਸ ਕਿਰਨ ਲੱਗ ਪਿਆ।ਕਿਉਂਕਿ ਕਤਾਰ ਵਿਚਲੇ ਸਾਰੇ ਯਾਤਰੀਆਂ ਦੇ ਹੱਥਾਂ 'ਚ ਅਸਲੀ ਪਾਸਪੋਰਟ ਅਤੇ ਆਧਾਰ ਕਾਰਡ ਫੜੇ ਹੋਏ ਸਨ ਪਰ ਅਸੀਂ ਪਿਓ-ਪੁੱਤ ਸੁੰਨੇ ਹੱਥੀਂ ਹੀ ਖੜੇ ਸੀ।ਕੋਲ ਗਏ ਤਾਂ ਸਾਡੇ ਕੋਲੋਂ ਵੀ ਇਨ੍ਹਾਂ ਦੀ ਮੰਗ ਕੀਤੀ ਗਈ ਪਰ ਅਸੀਂ ਉਹ ਪੂਰੀ ਨਾ ਕਰ ਸਕੇ।ਦਸਤਾਵੇਜ਼ ਦੀ ਅਣਹੋਂਦ ਕਾਰਨ ਸਾਨੂੰ ਦੋਵਾਂ ਨੂੰ ਕਤਾਰ ਵਿਚੋਂ ਬਾਹਰ ਕਰ ਦਿੱਤਾ ਗਿਆ।ਭਾਵੇਂ ਇਹ ਸਾਰੇ ਕਾਗਜ਼ ਅਸੀਂ ਆਪਣੇ ਮੋਬਾਇਲ ਫ਼ੋਨ ਵਿਚ ਸੰਭਾਲੇ ਹੋਏ ਸਨ ਪਰ ਸਬੰਧਤ ਅਧਿਕਾਰੀ ਉਨ੍ਹਾਂ ਨੂੰ ਸਰੀਰਕ ਰੂਪ ਵਿਚ ਹੀ ਦੇਖਣ ਲਈ ਬਜਿੱਦ ਸਨ।ਬਥੇਰਾ ਮਿੰਨਤ-ਤਰਲਾ ਕੀਤਾ,ਦੂਰ ਦੇ ਸਫ਼ਰ ਦਾ ਵਾਸਤਾ ਵੀ ਪਾਇਆ ਪਰ ਉਹ ਟੱਸ ਤੋਂ ਮੱਸ ਨਾ ਹੋਏ।ਅਖੀਰ ਅਸੀਂ ਆਪਣੀ ਹਾਰ ਮੰਨ ਲਈ ਅਤੇ ਨਿਰਾਸ਼ ਹੋ ਕੇ ਵਾਪਸੀ ਦਾ ਮੰਨ ਬਣਾ ਲਿਆ।ਨਿਰਾਸ਼ਤਾ ਦੇ ਸਮੁੰਦਰ ਵਿਚ ਡੁੱਬੇ ਪਿਓ-ਪੁੱਤ ਨੇ ਵਾਪਸੀ ਦਾ ਰਾਹ ਫੜ ਲਿਆ।ਦਰਸ਼ਨ ਕੀਤੇ ਬਿਨ ਵਾਪਸ ਮੁੜਦੇ ਸਮੇਂ ਅਸੀਂ ਆਪਣੇ ਵਾਧੂ-ਵਿਸ਼ਵਾਸ ਅਤੇ ਅਸਿਆਣਪ ਨੂੰ ਪਾਣੀ ਪੀ-ਪੀ ਕੋਸ ਰਹੇ ਸੀ।ਇਹ ਦਿਨ ਮੇਰੇ ਜੀਵਨ ਦਾ ਅਤਿ ਨਿਰਾਸ਼ਾਮਈ ਅਤੇ ਦੁਖ਼ਦਾਇਕ ਦਿਨ ਸੀ ਕਿਉਂਕਿ ਮੇਰੇ ਨਾਲ ਇਹ ਬੇਦਰਸ਼ਨੀ ਸਥਿਤੀ ਦੂਜੀ ਵਾਰੀ ਬਣੀ ਸੀ। ਭਾਵੇਂ ਤੀਸਰੀ ਵਾਰੀ ਅਸੀਂ ਦੋਵੇਂ ਪਿਓ-ਪੁੱਤ ਇਸ ਪਵਿੱਤਰ ਸਥਾਨ ਦੇ ਦਰਸ਼ਨ ਕਰਨ ਵਿਚ ਸਫ਼ਲ ਹੋ ਗਏ ਪਰ ਆਪਣੀਆਂ ਦੋ ਅਧੂਰੀਆਂ ਅਤੇ ਲਟਕਵੀਆਂ ਯਾਤਰਵਾਂ ਦੀ ਰੜਕ ਅਜੇ ਵੀ ਪੈਂਦੀ ਰਹਿੰਦੀ ਹੈ ਜਿਨ੍ਹਾਂ ਦੀ ਵਜ੍ਹਾ ਨਿਰੋਲ ਲਾਪਰਵਾਹੀ ਅਤੇ ਓਵਰ-ਕਨਫ਼ੀਡੈਂਸ (ਵਾਧੂ ਵਿਸ਼ਵਾਸ) ਸੀ।

ਸੰਪਰਕ- 9463132719

# ਮੇਰੇ ਸਤਿਗੁਰੂ ਜਗਜੀਤ ਸਿੰਘ ਜੀ

**-ਹਰਬੰਸ ਸਿੰਘ ਚਾਨਾ**

ਮੇਰੇ ਸਤਿਗੁਰੂ ਗੁਰੂ ਜਗਜੀਤ ਸਿੰਘ ਜੀ,
ਛੇਤੀ ਆਂਵੀਂ ਤੇ ਤਪਤ ਬੁਝਾਈਂ ਦਿਲ ਦੀ।
ਸਾਡੇ ਰੋਂਦਿਆਂ ਦੇ ਨੈਨ ਲਾਲ ਹੋਏ
ਦਰਸ਼ਨ ਦੇ ਕੇ ਧੀਰ ਬੰਧਾਈਂ ਦਿਲ ਦੀ।
ਦਿਨੇ ਰਾਤ ਹੈ ਤਕੀਏ ਰਾਹ ਤੇਰਾ,
ਸਾਡੀ ਆਣ ਕੇ ਆਹ ਪੁਜਾਈਂ ਦਿਲ ਦੀ।
ਸਾਡੀ ਮੰਨ ਅਰਦਾਸ ਨਿਮਾਣਿਆਂ ਦੀ,
ਸਾਡੀ ਸੁਣੀਂ ਤੇ ਆਪ ਸੁਣਾਈਂ ਦਿਲ ਦੀ।
ਜੋ ਜੋ ਬੀਤੀਆਂ ਅਸਾਂ ਦੇ ਨਾਲ ਦਾਤਾ,
ਸਾਰੀ ਖੋਲ ਕੇ ਦੇਵਾਂ ਸੁਣਾ ਦਿਲ ਦੀ।
ਹੱਥ ਜੋੜ ਚਾਨਾ ਆਖਰੀ ਅਰਜ਼ ਕਰਦਾ,
ਛੇਤੀ ਆਉ ਤੇ ਸੁਣੋ ਅਰਦਾਸ ਦਿਲ ਦੀ।

**ਨਵੀਂ ਛਪੀ ਪੁਸਤਕ 'ਗੁਲਦਸਤਾ' ਵਿਚੋਂ**

# ਗੀਤ

**-ਪ੍ਰਿੰ: ਨਵਰਾਹੀ ਘੁਗਿਆਣਵੀ**

ਤੇਰੇ ਕੋਲੋਂ ਕਾਹਦਾ ਏ ਲੁਕੋਅ ਮਾਲਿਕਾ!
ਤੂੰ ਤਾਂ ਸਾਡੀ ਜ਼ਿੰਦਗੀ ਦੀ ਲੋਅ ਮਾਲਿਕਾ!
ਅਸੀਂ ਅਣਜਾਣ, ਸਦਾ ਰਹੇ ਭੁੱਲਦੇ।
ਦੇਖ ਕੇ ਛਲਾਵਿਆਂ ਨੂੰ, ਰਹੇ ਡੁੱਲ੍ਹਦੇ।
ਸਾਡੀਆਂ ਤਰੁੱਟੀਆਂ ਲੁਕੋਅ ਮਾਲਿਕਾ।
ਤੇਰੇ ਕੋਲੋਂ ਕਾਹਦਾ ਏ....

ਸਾਰੇ ਹੀ ਬ੍ਰਹਿਮੰਡ ਦਾ ਸਵਾਮੀ ਏਂ ਤੂੰ।
ਸੱਚ ਤੇ ਇਨਸਾਫ਼ ਦਾ ਵੀ ਹਾਮੀ ਏਂ ਤੂੰ।
ਕੌਣ ਸਕੇ ਤੇਰੇ ਜੇਹਾ ਹੋਅ ਮਾਲਿਕਾ!
ਤੇਰੇ ਕੋਲੋਂ ਕਾਹਦਾ ਏ....

ਰਾਹ ਤੇਰਾ ਛੱਡ ਕੇ, ਕੁਰੱਸਤਿਆਂ 'ਚ ਪੈ ਗਏ।
ਸਾਡੇ ਹਮਜੋਲੀ ਸਾਨੂੰ ਪੁੱਠੇ ਪਾਸੇ ਲੈ ਗਏ।
ਸਾਨੂੰ ਪ੍ਰੀਤ-ਮਾਲਾ 'ਚ ਪਰੋਅ ਮਾਲਿਕਾ!
ਤੇਰੇ ਕੋਲੋਂ ਕਾਹਦਾ ਏ....

ਤੇਰੇ ਬਾਝੋਂ ਸਾਡਾ ਨਾ ਕੋਈ ਹੋਰ ਦਾਤਿਆ!
ਤੇਰੇ ਉੱਤੇ ਸਾਨੂੰ ਬੜਾ ਜ਼ੋਰ ਦਾਤਿਆ!
'ਨਵਰਾਹੀ' ਅੰਗ ਸੰਗ ਸਾਰਿਆਂ ਦੇ ਹੋ ਮਾਲਿਕਾ!
ਤੇਰੇ ਕੋਲੋਂ ਕਾਹਦਾ ਏ ਲੁਕੋਅ ਮਾਲਿਕਾ!
ਤੂੰ ਤਾਂ ਸਾਡੀ ਜ਼ਿੰਦਗੀ ਦੀ ਲੋਅ ਮਾਲਿਕਾ!

ਸੰਪਰਕ: 98150-02302

# ਜ਼ਿੰਦਗੀ ਦਾ ਪਲ-ਪਲ ਗੁਰਸਿੱਖੀ ਦੇ ਪ੍ਰਚਾਰ ਅਤੇ ਸੇਵਾ ਸਿਮਰਨ ਦੇ ਲੇਖੇ ਲਾਉਣ ਵਾਲੇ – ਜੱਥੇਦਾਰ ਗੁਰਦਿਆਲ ਸਿੰਘ ਜੀ ਜੰਡਵਾਲਾ



-ਡਾ. ਲਖਵੀਰ ਸਿੰਘ, ਰਾਮਪੁਰਾ ਫੂਲ

ਪੰਜਾਬ ਦੇ ਮਾਲਵੇ ਇਲਾਕੇ ਵਿੱਚ ਪਿੰਡ ਜੰਡਵਾਲਾ ਜਿਲ੍ਹਾ ਮੁਕਤਸਰ ਦਾ ਘੁੱਗ ਵੱਸਦਾ ਪਿੰਡ ਹੈ। ਗੁਰਸਿੱਖੀ ਨੂੰ ਮੁੜ ਸੁਰਜੀਤ ਕਰਨ ਅਤੇ ਕੂਕਾ ਅੰਦੋਲਨ ਦੇ ਆਜ਼ਾਦੀ ਸੰਗ੍ਰਾਮ ਦੌਰਾਨ ਜਦੋਂ ਸਤਿਗੁਰੂ ਰਾਮ ਸਿੰਘ ਜੀ ਮਾਲਵੇ ਇਲਾਕੇ ਦਾ ਦੌਰਾ ਕਰ ਰਹੇ ਸਨ ਤਾਂ ਚੀਨੀ ਘੋੜੀ ਤੇ ਸਵਾਰ ਹੋ ਸਤਿਗੁਰੂ ਰਾਮ ਸਿੰਘ ਜੀ ਨੇ ਸੂਬੇ ਸਾਹਿਬਾਨ ਅਤੇ ਸੰਗਤਾਂ ਸਮੇਤ ਪਿੰਡ ਜੰਡਵਾਲਾ ਦੀ ਧਰਤੀ ਨੂੰ ਭਾਗ ਲਾਏ। ਜਿਸ ਨਾਲ ਪਿੰਡ ਜੰਡਵਾਲਾ ਪਵਿੱਤਰ, ਸੁਭਾਗਾ ਤੇ ਇਤਿਹਾਸਕ ਬਣ ਗਿਆ। ਸਤਿਗੁਰੂ ਰਾਮ ਸਿੰਘ ਜੀ ਨੇ ਸੰਗਤਾਂ ਨੂੰ ਪਾਵਨ ਪਵਿੱਤਰ ਸਦ ਉਪਦੇਸ਼ ਦਿੱਤਾ ਅਤੇ ਪਿੰਡ ਵਿੱਚ ਜਿੰਮੀਦਾਰ, ਕਿਰਸਾਣ ਢਿੱਲੋਂ ਪਰਿਵਾਰ ਦੇ ਸ੍ਰ. ਅਨੋਕ ਸਿੰਘ ਦੇ ਘਰ ਨੂੰ ਭਾਗ ਲਾਏ। ਸੱਚੇ ਪਾਤਸ਼ਾਹ ਜੀ ਨੇ ਸ੍ਰ. ਅਨੋਕ ਸਿੰਘ ਨੂੰ ਪਵਿੱਤਰ ਨਾਮ ਦੀ ਅਜਿਹੀ ਦਾਤ ਬਖਸ਼ੀ ਜਿਸ ਨਾਲ ਸ੍ਰ. ਅਨੋਕ ਸਿੰਘ ਨਾਮ ਦੇ ਰੰਗਣ ਵਿੱਚ ਰੰਗੇ ਗਏ। ਸਰਦਾਰ ਤੋਂ ਸੰਤ ਸਰੂਪ ਹੋ ਗਏ। ਚੀਨੀ ਵਾਲੇ ਪਾਤਸ਼ਾਹ ਜੀ ਨੇ ਪਰਿਵਾਰ ਤੇ ਅਜਿਹੀ ਬਖਸ਼ਿਸ਼ ਕੀਤੀ ਕਿ ਇਹ ਪਰਿਵਾਰ ਇਸ ਇਲਾਕੇ ਵਿੱਚ ਸਿੱਖੀ ਦਾ ਧੁਰਾ ਬਣ ਗਿਆ। ਜਿੱਥੇ ਸਤਿਗੁਰੂ ਰਾਮ ਸਿੰਘ ਜੀ ਚੀਨੀ ਘੋੜੀ ਤੋਂ ਉਤਰੇ ਸਨ ਅਤੇ ਆਪਣੇ ਪਾਵਨ ਚਰਨ ਧਰਤੀ ਨੂੰ ਛੁਹਾਏ ਸਨ ਪਰਿਵਾਰ ਵਲੋਂ ਸ਼ਰਧਾ ਤੇ ਸਤਿਕਾਰ ਨਾਲ ਉਸ ਥਾਂ ਤੇ ਇਕ ਥੜ੍ਹਾ ਬਣਾਇਆ ਗਿਆ ਜਿੱਥੇ ਸਾਰੇ ਲੋਕੀਂ ਨਮਸਕਾਰ ਕਰਦੇ। ਉਸ ਪਵਿੱਤਰ ਥੜ੍ਹੇ ਨੂੰ ਨਮਸਕਾਰ ਕਰ ਕੇ ਜਾਂ ਲਿਪ ਕੇ ਆਪਣੀਆਂ ਮਨੋ ਕਾਮਨਾਵਾਂ ਪੂਰੀਆਂ ਕਰਦੇ।



ਸੰਤ ਅਨੋਕ ਸਿੰਘ ਜੀ ਦੇ ਘਰੋਂ ਬੀਬੀ ਦਾ ਨਾਂ ਮਾਤਾ ਅਤਰ ਕੌਰ ਸੀ। ਇਸ ਸੁਭਾਗੀ ਜੋੜੀ ਦੇ ਘਰ ਤਿੰਨ ਸਪੁੱਤਰ ਅਤੇ ਦੋ ਸਪੁੱਤਰੀਆਂ ਨੇ ਜਨਮ ਲਿਆ। ਸ੍ਰ. ਅਨੋਕ ਸਿੰਘ ਜੀ ਦੇ ਸਪੁੱਤਰ ਬਾਬਾ ਨੰਦ ਸਿੰਘ ਦੇ ਘਰ ਅਤੇ ਮਾਤਾ ਜੈ ਕੌਰ ਦੀ ਕੁੱਖੋਂ 1925 ਈ. ਵਿੱਚ ਜੱਥੇਦਾਰ ਗੁਰਦਿਆਲ ਸਿੰਘ ਜੀ ਦਾ ਜਨਮ ਹੋਇਆ। ਮਾਤਾ ਜੈ ਕੌਰ ਰਸਨਾ ਤੋਂ ਹਰ ਸਮੇਂ ਭਜਨ ਬੰਦਗੀ ਕਰਨ ਅਤੇ ਗੁਰੂ ਘਰ ਦੀਆਂ ਸਾਖੀਆਂ ਸੁਣਾਉਣ ਵਾਲੇ ਭਜਨੀਕ ਮਾਤਾ ਸਨ ਜੋ ਨਾਮਧਾਰੀਆਂ ਦੇ ਮਸ਼ਹੂਰ ਖਾਨਦਾਨ ਖੂਨਣ ਵਾਲਿਆਂ ਦੀ ਸਪੁੱਤਰੀ ਸੀ, ਜਿਨ੍ਹਾਂ ਦਾ ਪਰਿਵਾਰ ਅੱਜ ਕੱਲ ਦਮਦਮਾ ਸਾਹਿਬ (ਜੀਵਨ ਨਗਰ) ਵਿਖੇ ਘੁੱਗ ਵੱਸਦਾ ਹੈ। ਇਸ ਤਰ੍ਹਾਂ ਜੱਥੇਦਾਰ ਜੀ ਦਾ ਜਨਮ ਉਸ ਪਰਿਵਾਰ ਵਿੱਚ ਹੋਇਆ ਜਿੱਥੇ ਚੁਫੇਰੇ ਗੁਰਸਿੱਖੀ ਅਤੇ ਸਿਮਰਨ ਦਾ ਵਰਤਾਰਾ ਸੀ। ਇਸੇ ਕਾਰਨ ਜੱਥੇਦਾਰ ਗੁਰਦਿਆਲ ਸਿੰਘ ਜੀ ਨਾਮਧਾਰੀ ਪੰਥ ਦਾ ਪ੍ਰਚਾਰ ਪ੍ਰਸਾਰ ਕਰਨ ਵਾਲੀ ਨਿਵੇਕਲੀ ਮਿਸਾਲ ਬਣ ਉਭਰੇ। ਸੇਵਾ ਤੇ ਸਿਮਰਨ ਉਹਨਾਂ ਦੇ ਰੋਮ ਰੋਮ ਵਿੱਚ ਸਮਾਇਆ ਹੋਇਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜੱਥੇਦਾਰ ਜੀ ਨੂੰ ਸੰਗਤ ਨੂੰ ਭਜਨ ਦੇਣ ਦੀ ਆਗਿਆ ਬਖਸ਼ੀ। ਜੱਥੇਦਾਰ ਜੀ ਹਜ਼ੂਰ ਪਾਤਸ਼ਾਹ ਜੀ ਦੇ ਚਰਨਾਂ ਦੇ ਭਉਰੇ ਸਨ। ਗੁਰਬਾਣੀ ਦੇ ਪਾਵਨ ਸ਼ਬਦ "ਸੇਵਕ ਸੱਚੇ ਸਾਹ ਕੇ ਸੇਈ ਪਰਵਾਣੁ" ਮੁਤਾਬਕ ਜੱਥੇਦਾਰ ਜੀ ਸਤਿਗੁਰੂ ਜੀ ਦੇ ਸੱਚੇ ਸੇਵਕ ਸਨ। ਉਹਨਾਂ ਚੜ੍ਹਦੀ ਜਵਾਨੀ ਤੱਕ ਗੁਰਬਾਣੀ ਦੇ ਗ੍ਰੰਥਾਂ ਦਾ ਅਧਿਐਨ ਕਰ ਲਿਆ ਸੀ। ਗੁਰਬਾਣੀ ਦੇ ਅਰਥਾਂ ਅਤੇ ਗੁਰਸਿੱਖੀ ਜੀਵਨ ਜਾਚ ਦੀ ਪੜਚੋਲ ਕਰ ਕੇ ਮਨ ਨੂੰ ਸਾਧਣਾ ਸ਼ੁਰੂ ਕਰ ਦਿੱਤਾ ਸੀ। ਸੁਖਮਨੀ ਸਾਹਿਬ ਅਤੇ ਪੰਜਾਂ ਬਾਣੀਆਂ ਦਾ ਪਾਠ ਉਹਨਾਂ ਨੂੰ ਛੋਟੇ ਹੁੰਦਿਆਂ ਤੋਂ ਹੀ ਜੁਬਾਨੀ ਯਾਦ ਸੀ।

ਪੁਰਾਣੇ ਸਮਿਆਂ ਮੁਤਾਬਕ ਅਤੇ ਪੁਰਾਣੀਆਂ ਖੁਰਾਕਾਂ ਮੁਤਾਬਕ ਆਪ ਜੀ ਦਾ ਸਰੀਰ ਸੁਡੌਲ, ਫੁਰਤੀਲਾ ਅਤੇ ਮਜ਼ਬੂਤ ਸੀ। ਸਰੀਰ ਵਿੱਚ ਅੱਗਰੀ ਦੀ ਜਾਨ ਸੀ। ਨਾਮਧਾਰੀ ਪਹਿਰਾਵਾ, ਮਲਵਈ ਨਾਮਧਾਰੀ ਦਸਤਾਰ, ਲੰਮਾ ਕੱਦ, ਆਤਮ



ਵਿਸਵਾਸ਼ ਨਾਲ ਮਾਲਾਮਾਲ, ਰੂਹਾਨੀ ਚਿਹਰਾ ਅਤੇ ਖੁਸ਼ ਤਬੀਅਤ ਦੇ ਮਾਲਕ ਜੱਥੇਦਾਰ ਜੀ ਦੀ ਦਰਸ਼ਨੀ ਦਿੱਖ ਸੀ। ਚੰਗੀਆਂ ਖੁਰਾਕਾਂ, ਦੁੱਧ, ਘਿਉ, ਮੱਖਣ, ਅਧਰਿੜਕ, ਬਦਾਮ, ਕਾਜੂ, ਅਖਰੋਟ ਆਪ ਜੀ ਦੀ ਮਨਪਸੰਦ ਰੋਜਾਨਾ ਦੀ ਖੁਰਾਕ ਸੀ। ਜੋ ਜਿੰਦਗੀ ਦੇ ਆਖਰੀ ਵਰ੍ਹਿਆਂ ਤੱਕ ਨਿਰਵਿਘਨ ਜਾਰੀ ਰਹੀ।

ਭਰ ਜਵਾਨੀ ਵਿੱਚ ਜੱਥੇਦਾਰ ਜੀ ਦਾ ਅਨੰਦ ਕਾਰਜ ਫਰੀਦਕੋਟ ਜਿਲ੍ਹੇ ਦੇ ਪਿੰਡ ਸੇਖਾਂ ਦੇ ਸੰਤ ਭਗਤ ਸਿੰਘ ਨਾਮਧਾਰੀ ਦੀ ਸਪੁੱਤਰੀ ਮਾਤਾ ਜਸਮੇਲ ਕੌਰ ਜੀ ਨਾਲ ਹੋਇਆ ਜੋ ਉਘੇ ਆਜ਼ਾਦੀ ਘੁਲਾਟੀਏ ਬਾਬਾ ਜਗਦੀਪ ਸਿੰਘ ਜੀ ਦੇ ਖਾਨਦਾਨ ਵਿੱਚੋਂ ਸਨ ਜਿੰਨ੍ਹਾਂ ਨੂੰ ਕੂਕਾ ਅੰਦੋਲਨ ਦੇ ਅਜ਼ਾਦੀ ਸੰਗਰਾਮ ਦੌਰਾਨ ਜਲਾਵਤਨ ਕਰ ਦਿਤਾ ਗਿਆ ਸੀ। ਜੱਥੇਦਾਰ ਜੀ ਦੇ ਘਰ ਮਾਤਾ ਜਸਮੇਲ ਕੌਰ ਜੀ ਦੀ ਕੁੱਖੋਂ ਤਿੰਨ ਸਪੁੱਤਰਾਂ ਸ੍ਰ. ਬਲਤੇਜ ਸਿੰਘ ਨੰਬਰਦਾਰ, ਸ੍ਰ. ਬਲਰਾਜ ਸਿੰਘ, ਸੂਬਾ ਸਰਬਜੀਤ ਸਿੰਘ ਅਤੇ ਤਿੰਨ ਸਪੁੱਤਰੀਆਂ ਦਾ ਜਨਮ ਹੋਇਆ।

ਜੱਥੇਦਾਰ ਗੁਰਦਿਆਲ ਸਿੰਘ ਜੀ ਸੱਜਦੇ-ਪੁਜਦੇ ਪਰਿਵਾਰ, ਵਿੱਚ ਪੈਦਾ ਹੋਏ। ਕੰਮ ਧੰਦਿਆਂ ਦਾ ਬਹੁਤਾ ਫਿਕਰ ਨਹੀਂ ਸੀ। ਜੱਥੇਦਾਰ ਜੀ ਪਿੰਡ ਪਿੰਡ, ਮੇਲਿਆਂ, ਸਮਾਗਮਾਂ ਤੇ ਜਾਂਦੇ, ਦਿਵਾਨ ਸਜਾਉਂਦੇ, ਕਥਾ ਕਰਦੇ, ਮਿਲਣ ਗਿਲਣ ਵਾਲਿਆਂ ਕੋਲ ਬੈਠ ਹਰ ਸਮੇਂ ਗੁਰਸਿੱਖੀ ਦਾ ਪ੍ਰਚਾਰ ਪ੍ਰਸਾਰ ਕਰਦੇ। ਬਾਜ਼ਾਰਾਂ ਵਿੱਚ ਮਿਲਣ ਗਿਲਣ ਵਾਲੇ ਆੜ੍ਹਤੀਏ, ਸੇਠ ਵੀ ਉਹਨਾਂ ਦੇ ਮੁਰੀਦ ਸਨ। ਜੱਥੇਦਾਰ ਜੀ ਜਿੱਥੇ ਆਸੇ ਪਾਸੇ ਦੇ ਪਿੰਡਾਂ ਵਿੱਚ ਦੌਰੇ ਕਰਦੇ ਉੱਥੇ ਮੁਕਤਸਰ, ਮਹਾਰਾਜ ਜੰਗ ਸਿੰਘ ਜੀ ਦੇ ਡੇਰੇ ਧਰਮੂ ਦੇ ਕੋਟ, ਗੱਦਾਂਡੋਬ, ਅਬੁਲ ਖੁਰਾਣਾ ਵਿਖੇ ਅਕਸਰ ਹੀ ਜਾਂਦੇ ਅਤੇ ਦਿਵਾਨ ਲਗਾ ਸਤਿਗੁਰੂ ਜੀ ਦੀਆਂ ਵਡਿਆਈਆਂ ਕਰਦੇ।

ਜੱਥੇਦਾਰ ਜੀ ਨੇ ਅਨੇਕਾਂ ਮੋਨੇ ਆਦਮੀਆਂ ਦੇ ਪਰਿਵਾਰਾਂ ਨੂੰ ਵੀ ਨਾਮਧਾਰੀ ਸਿੱਖ ਸਜਾਇਆ ਜੋ ਅੱਜ ਵੀ ਸਤਿਗੁਰੂ ਜੀ ਦੇ ਪ੍ਰੀਤੀਵਾਨ ਸਿੱਖ ਹਨ। ਜੱਥੇਦਾਰ ਜੀ ਸਾਜ ਢੋਲਕ, ਛੈਣੇ ਹਰ ਸਮੇਂ ਆਪਣੇ ਕੋਲ ਰੱਖਦੇ। ਜੱਥੇਦਾਰ ਜੀ ਇਕ ਵਧੀਆ ਢੁਲੱਕਈਏ ਵੀ ਸਨ। ਸਾਰੇ ਇਲਾਕੇ ਵਿੱਚ ਹਵਨ ਵੀ ਜੱਥੇਦਾਰ ਜੀ ਅਤੇ ਉਹਨਾਂ ਦਾ ਜੱਥਾ ਕਰਦੇ। ਹਵਨ ਕਰਨ ਦਾ ਸਮਾਨ ਸਫਾ ਜੰਗ, ਖੰਡਾ ਬਾਟਾ, ਕਮਰਕੱਸੇ, ਪਾਠ ਕਰਨ ਲਈ ਗੁਟਕੇ ਉਹ ਆਪਣੇ ਕੋਲ ਮਰਿਯਾਦਾ ਅਤੇ ਸਤਿਕਾਰ ਨਾਲ ਸੰਭਾਲ ਕੇ ਰੱਖਦੇ। ਜਿੱਥੇ ਵੀ ਕੋਈ ਹਵਨ ਕਰਨ, ਚੌਪਈ ਦੀ ਵਰਨੀ ਕਰਨ ਜਾਂ ਦਿਵਾਨ ਲਗਾਉਣ ਲਈ ਜੱਥੇਦਾਰ ਜੀ ਨੂੰ ਬੇਨਤੀ ਕਰਦਾ ਜੱਥੇਦਾਰ ਜੀ ਆਪਣੇ ਮਿੱਤਰ ਜੱਥੇ ਨਾਲ ਉੱਥੇ ਹੀ ਜਾ ਹਾਜਰ ਹੁੰਦੇ। ਸਮੇਂ ਦੇ ਬਦਲਾਵਾਂ ਨਾਲ ਆਪ ਜੀ ਪੁਰਾਣੇ ਸਮਿਆਂ ਵਿੱਚ ਪਿੰਡਾਂ ਵਿੱਚ ਤੁਰਦੇ ਜਾਂਦੇ, ਫਿਰ ਜੀਪ ਆ ਗਈ ਤਾਂ ਜੀਪ ਤੇ ਜਾਂਦੇ। ਫਿਰ ਕਾਰ ਦਾ ਸਮਾਂ ਆਇਆ ਤਾਂ ਕਾਰ ਦੀ ਸਵਾਰੀ ਕਰ ਕੇ ਪਿੰਡ ਪਿੰਡ ਗੁਰਸਿੱਖੀ ਦਾ ਪ੍ਰਚਾਰ ਪ੍ਰਸਾਰ ਕਰਦੇ। ਜੱਥੇਦਾਰ ਜੀ ਦਾ ਮਨ ਗੁਰੂ ਚਰਨਾਂ ਨਾਲ ਜੁੜਿਆ ਹੋਇਆ ਸੀ। ਗੁਰੂ ਦਾ ਹਰ-ਜਸ ਹੀ ਉਹਨਾਂ ਦੀ ਜਿੰਦਗੀ ਦਾ ਮਨੋਰਥ ਸੀ। ਸੰਤ ਜੀ ਮਾਇਆ ਤੋਂ ਨਿਰਲੇਪ ਸਨ। ਜੱਥੇਦਾਰ ਜੀ ਨੇ ਪੂਜਾ ਦੇ ਰੂਪ ਵਿੱਚ ਕਦੀ ਭੇਟਾ ਨਹੀਂ ਲਈ, ਕਦੀ ਪੈਸਿਆਂ ਦਾ ਮੱਥਾ ਨਹੀਂ ਟਿਕਾਇਆ। ਦਿਵਾਨ ਸਜਾਉਂਦਿਆਂ, ਹਵਨ ਕਰਦਿਆਂ ਕੋਈ ਸੇਵਾ-ਫਲ ਨਹੀਂ ਲਿਆ। ਗੱਡੀਆਂ ਦੇ ਤੇਲ ਦੇ ਖਰਚੇ ਵੀ ਉਹ ਆਪ ਕਰਦੇ। ਜੇਕਰ ਕੋਈ ਬਹੁਤ ਜਿਦ ਨਾਲ ਮਾਇਆ ਭੇਟ ਕਰਨ ਦੀ ਕੋਸ਼ਿਸ਼ ਵੀ ਕਰਦਾ ਆਪ ਆਖ ਦਿੰਦੇ ਕਿ ਪਿੰਡ ਦੇ ਗੁਰਦੁਆਰੇ ਵਿੱਚ ਮੱਥਾ ਟੇਕ ਆਉ।

ਜੱਥੇਦਾਰ ਜੀ ਨਿਮਰਤਾ, ਸਾਦਗੀ, ਸੰਜਮ, ਸੁਹਿਰਦਤਾ,



ਪਿੰਡਾਂ ਤੋਂ ਸੰਗਤ ਆਉਂਦੀ। ਦੇਰ ਰਾਤ ਤੱਕ ਕਥਾ ਕੀਰਤਨ ਹੁੰਦਾ, ਗੁਰੂ ਦਾ ਹਰਜਸ ਹੁੰਦਾ, ਦਿਵਾਨ ਲੱਗਦਾ, ਸਿਮਰਨ ਦਾ ਜਾਪ ਹੁੰਦਾ। ਪਿੰਡਾਂ ਵਿੱਚੋਂ ਆਈ ਸੰਗਤ ਰਾਤ ਨੂੰ ਘਰ ਰੁਕਦੀ। ਸਵੇਰ ਹੁੰਦਿਆਂ ਹੀ ਸਾਰੀ ਸੰਗਤ ਇਸ਼ਨਾਨ ਪਾਨੀ ਕਰਦੀ, ਸਿਮਰਨ ਕਰਦੀ ਅਤੇ ਪਰਿਵਾਰ ਵੱਲੋਂ ਤਿਆਰ ਕੀਤਾ ਪ੍ਰਸਾਦਾ ਪਾਨੀ ਛਕ ਕੇ ਘਰਾਂ ਨੂੰ ਪਰਤਦੀ। ਹਰ ਮਹੀਨੇ ਸੰਗਰਾਂਦ ਦਾ ਦਿਹਾੜਾ ਵੀ ਘਰ ਇਸੇ ਤਰ੍ਹਾਂ ਮਨਾਇਆ ਜਾਂਦਾ। ਇਹ ਵਰਤਾਰਾ ਸਾਲ ਦੋ ਸਾਲ ਨਹੀਂ ਦਹਾਕਿਆਂ ਬੱਧੀ ਚੱਲਦਾ ਰਿਹਾ। ਘੱਟੋ ਘੱਟ 50 ਸਾਲ ਜੱਥੇਦਾਰ ਜੀ ਨੇ ਸਿੱਖੀ ਦਾ ਪ੍ਰਚਾਰ ਕੀਤਾ। ਜੱਥੇਦਾਰ ਜੀ ਅਤੇ ਮਾਤਾ ਜਸਮੇਲ ਕੌਰ ਜੀ ਨੇ 20 ਸਾਲ ਸੋਧ ਵੀ ਰੱਖੀ। ਜਦੋਂ ਮਾਤਾ ਜੀ ਸਿਹਤ ਕਰ ਕੇ ਠੀਕ ਨਹੀਂ ਸਨ ਤਾਂ ਜੱਥੇਦਾਰ ਜੀ ਖੁਦ ਆਪਣਾ ਸੋਧ ਦਾ ਲੰਗਰ ਆਪ ਤਿਆਰ ਕਰ ਕੇ ਛੱਕਦੇ ਰਹੇ। ਜੇਕਰ ਗਹੁ ਨਾਲ ਵੇਖਿਆ ਜਾਵੇ ਤਾਂ ਜੱਥੇਦਾਰ ਜੀ ਦਾ ਘਰ ਇਕ ਮੱਕੇ ਦਾ ਹੀ ਰੂਪ ਸੀ।

ਅਜਿਹੀ ਸੇਵਾ ਭਾਵਨਾ ਕਰ ਕੇ ਹੀ ਅਕਾਲ ਪੁਰਖ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੀ। ਮਾਲਵੇ ਇਲਾਕੇ ਨੂੰ ਬਹੁਤ ਵੱਡਾ ਮਾਣ ਬਖਸ਼ਿਆ ਕਿ ਜੱਥੇਦਾਰ ਗੁਰਦਿਆਲ ਸਿੰਘ ਜੀ ਦੀ ਪੋਤਰੀ – ਸੂਬਾ ਸਰਬਜੀਤ ਸਿੰਘ ਜੀ ਦੀ ਸਪੁੱਤਰੀ ਬੀਬਾ ਜੀਵਨ ਕੌਰ ਦਾ ਅਨੰਦ ਕਾਰਜ ਹਜ਼ੂਰ ਪਾਤਿਸ਼ਾਹ ਸਤਿਗੁਰੂ ਉਦੈ ਸਿੰਘ ਜੀ ਦੇ ਸਾਹਿਬਜ਼ਾਦੇ ਕਾਕਾ ਉਤਮ ਸਿੰਘ ਜੀ ਨਾਲ ਹੋਇਆ ਹੈ।

ਜੱਥੇਦਾਰ ਜੀ ਦੇ ਜੀਵਨ ਦੀ ਗੱਲ ਕਰ ਰਹੇ ਸਾਂ। ਜਿਸ ਨੇ ਪੁਰਾਤਨ ਇਤਿਹਾਸ ਪੜ੍ਹਿਆ ਹੈ, ਪੁਰਾਤਨ ਗ੍ਰੰਥਾਂ ਅਤੇ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕੀਤਾ ਹੈ, ਜਿਸ ਦੇ ਅੰਦਰ ਸਿੱਖਇਜ਼ਮ ਦੀ ਜਾਣਕਾਰੀ ਅਤੇ ਸਤਿਕਾਰ ਦੇ ਦਰਿਆ ਵਗਦੇ ਹਨ, ਜਿਸ ਦੇ ਰੋਮ ਰੋਮ ਵਿੱਚ ਕੂਕਾਇਜ਼ਮ ਸਮਾਇਆ ਹੋਇਆ ਹੈ, ਉਹ ਵਿਦਵਤਾ ਦਾ ਸਾਗਰ ਹੈ। ਉਸ ਨੂੰ ਦੁਨੀਆਂ ਦੀ ਸਰਬਪੱਖੀ ਜਾਣਕਾਰੀ ਹੈ। ਅਜਿਹੇ ਗੁਣਾਂ ਕਰ ਕੇ ਹੀ ਆਪ ਬਹੁਤ ਵਧੀਆ ਬੁਲਾਰੇ ਸਨ। ਆਪਣੇ ਸਤਿਗੁਰੂ ਦੀ ਗੱਲ

ਅਧਿਆਤਮਵਾਦ ਦੇ ਰੂਹਾਨੀ ਵਰਤਾਰੇ ਨਾਲ ਮਾਲਾਮਾਲ ਸਨ। ਜਿੱਥੇ ਸਖ਼ਤ ਹੋਣ ਦੀ ਜਰੂਰਤ ਹੁੰਦੀ ਆਪ ਆਪਣੀ ਪ੍ਰਭਾਵਸ਼ਾਲੀ ਸਖ਼ਤ ਅਤੇ ਨਿਰਨਾਇਕ ਸ਼ਬਦਾਬਲੀ ਨਾਲ ਵੀ ਪ੍ਰਾਣੀ ਮਾਤਰ ਦਾ ਭਲਾ ਕਰਦੇ। ਆਖਰੀ ਸਮੇਂ ਤੱਕ ਵੀ ਉਹਨਾਂ ਦਾ ਸਰੀਰ ਮਜ਼ਬੂਤ ਤੇ ਨਰੋਆ ਸੀ ਅਤੇ ਪ੍ਰਭਾਵਸ਼ਾਲੀ ਪ੍ਰਭਾਵ। ਮੇਰੇ ਪਿਤਾ ਜੀ ਸੰਤ ਹਰਦੇਵ ਸਿੰਘ ਜੀ ਨੇ ਮੈਨੂੰ ਉਹਨਾਂ ਦੇ ਸਦਗੁਣਾਂ ਬਾਰੇ ਦੱਸਿਆ ਸੀ ਅਤੇ ਫਿਰ ਮੈਂ ਜੱਥੇਦਾਰ ਜੀ ਦੇ ਗੱਦਾਂਡੋਬ ਮਾਤਾ ਭੁਪਿੰਦਰ ਕੌਰ ਯਾਦਗਾਰੀ ਸਥਾਨ ਵਿਖੇ ਦਰਸ਼ਨ ਕੀਤੇ ਸਨ। ਉਹਨਾਂ ਗੁਰੂ ਦਾ ਜਸ ਅਤੇ ਗੁਰੂ ਦੀ ਮਹਿਮਾ ਬਾਰੇ ਬਚਨ ਬਿਲਾਸ ਕੀਤੇ। ਮੇਰਾ ਮੋਬਾਈਲ ਫੋਨ ਆ ਗਿਆ, ਮੇਰਾ ਉਹਨਾਂ ਦੇ ਬਚਨਾਂ ਤੋਂ ਧਿਆਨ ਪਾਸੇ ਜਾਣ ਲੱਗਿਆ ਤਾਂ ਉਹਨਾਂ ਸਾਖੀ ਸੁਣਾਉਂਦਿਆਂ ਮੇਰਾ ਧਿਆਨ ਮੁੜ ਆਪਣੇ ਨਾਲ ਜੋੜਨ ਲਈ ਉਹਨਾਂ ਮੇਰਾ ਹੱਥ ਮਜ਼ਬੂਤ ਹੱਥਾਂ ਨਾਲ ਘੁੱਟੀ ਰੱਖਿਆ। ਜਦ ਮੈਂ ਸਾਖੀ ਡੂੰਘਾਈ ਨਾਲ ਇਕ ਚਿੱਤ ਹੋ ਕੇ ਸੁਣਦਾ ਤਾਂ ਉਹ ਮੇਰਾ ਹੱਥ ਪੋਲਾ ਕਰ ਦਿੰਦੇ। ਜਦ ਅੱਖਾਂ ਤੇ ਮਨ ਥੋੜ੍ਹਾ ਵੀ ਪਾਸੇ ਹੱਟਦਾ ਤਾਂ ਉਹ ਹੱਥ ਘੁੱਟ ਕੇ ਫਿਰ ਧਿਆਨ ਆਪਣੇ ਵੱਲ ਖਿੱਚ ਲੈਂਦੇ। ਮੈਂ ਪੁੱਛ ਲਿਆ ਕਿ ਅੱਜ ਕੱਲ੍ਹ ਬਦਾਮ ਕਿੰਨੇ ਛੱਕਦੇ ਹੋ ਤਾਂ ਉਹਨਾਂ ਬੋਝੇ ਵਿੱਚ ਹੱਥ ਮਾਰਿਆ ਤੇ ਬਦਾਮਾਂ ਦੀ ਮੁੱਠੀ ਭਰ ਕੇ ਕੱਢ ਲਈ।

ਜੱਥੇਦਾਰ ਜੀ ਦਾ ਜੰਡਵਾਲਾ ਵਿਖੇ ਖੁੱਲ੍ਹਾ ਡੁੱਲਾ ਘਰ ਸੀ। ਪਰਿਵਾਰ ਦੇ ਰੰਗ ਭਾਗ ਲੱਗੇ ਹੋਏ ਸਨ। ਨੂੰਹਾਂ ਪੁੱਤਰ ਸਭ ਸੇਵਾ ਵਿੱਚ ਹਾਜ਼ਰ ਸਨ। ਘਰ ਵਿੱਚ ਸੰਗਤ ਆਉਂਦੀ ਜਾਂਦੀ ਰਹਿੰਦੀ। ਹਫਤੇ ਬਾਅਦ ਘਰ ਦਿਵਾਨ ਲੱਗਦਾ। ਲਾਗੇ ਚਾਗੇ

ਕਰਨ ਜੱਥੇਦਾਰ ਜੀ ਕਈ ਵਾਰ ਰਾਜਨੀਤਿਕ ਇਕੱਠਾਂ ਵਿੱਚ ਵੀ ਚਲੇ ਜਾਂਦੇ। ਆਪ ਲੋਕਾਂ ਦੀ ਆਵਾਜ਼ ਸਨ। ਰਾਜਨੀਤਿਕ ਇਕਠਾਂ ਵਿੱਚ ਆਪ ਜੀ ਦੀਆਂ ਗੁਰਬਾਣੀ, ਗੁਰਸਿੱਖੀ, ਸਮਾਜ ਸੇਵਾ ਅਤੇ ਆਪਣੀਆਂ ਵਿਰਾਸਤੀ ਜੜ੍ਹਾਂ ਨਾਲ ਜੁੜਨ ਦੀਆਂ ਗੱਲਾਂ ਸੁਣ ਕੇ ਰਾਜਨੀਤਿਕ ਲੋਕ ਵੀ ਪ੍ਰਭਾਵਿਤ ਹੁੰਦੇ। ਲੋਕਹਿਤ ਵਰਤਾਰਾ, ਲੋਕਾਂ ਵਿੱਚ ਪਹਿਚਾਣ ਵੇਖ ਕੇ ਆਪ ਰਾਜਨੀਤਿਕ ਲੋਕਾਂ ਦੀ ਵੀ ਪਸੰਦ ਬਣ ਗਏ। 1977-78 ਈ. ਵਿੱਚ ਜੱਥੇਦਾਰ ਜੀ ਨੂੰ ਜ਼ਿਲ੍ਹਾ ਕਾਂਗਰਸ ਫਰੀਦਕੋਟ ਦਾ ਪ੍ਰਧਾਨ ਬਣਾ ਦਿੱਤਾ ਗਿਆ। ਆਪ ਜੀ ਭਾਵੇਂ ਰਾਜਨੀਤੀ ਵਿੱਚ ਗਏ ਪਰ ਉੱਥੇ ਵੀ ਇਹਨਾਂ ਰਾਜਨੀਤਿਕ ਉਸਾਰੂ ਵਿਚਾਰਾਂ ਦੇ ਨਾਲ ਨਾਲ ਗੁਰਬਾਣੀ, ਗੁਰਸਿੱਖੀ ਅਤੇ ਕੂਕਾਇਜ਼ਮ ਦਾ ਪ੍ਰਚਾਰ ਕੀਤਾ। ਜਿਹੜੇ ਵੀ ਰਾਜਨੀਤਿਕ ਆਗੂ ਨਾਲ ਆਪ ਦੀ ਮਿਲਣੀ ਹੋਣੀ ਸਭ ਤੋਂ ਪਹਿਲਾਂ ਜੱਥੇਦਾਰ ਜੀ ਨੇ ਉਹਨਾਂ ਨੂੰ ਗੁਰਬਾਣੀ ਦਾ ਗੁਟਕਾ ਸਾਹਿਬ ਅਤੇ ਮਾਲਾ ਭੇਂਟ ਕਰਨੀ। ਆਪ ਜੀ ਨੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ, ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਪੰਜਾਬ, ਸ੍ਰ. ਬੇਅੰਤ ਸਿੰਘ, ਮੁੱਖ ਮੰਤਰੀ ਪੰਜਾਬ, ਅਤੇ ਹੋਰਾਂ ਮੰਤਰੀਆਂ ਅਤੇ ਅਫਸਰਾਂ ਦਾ ਗੁਟਕਾ ਸਾਹਿਬ ਅਤੇ ਮਾਲਾ ਦੇ ਕੇ ਸਨਮਾਨ ਕੀਤਾ। ਸੁਨੀਲ ਕੁਮਾਰ ਜਾਖੜ ਦੇ ਪਰਿਵਾਰ ਨਾਲ ਤੇ ਉਹਨਾਂ ਦੇ ਭਰਾ ਨਾਲ ਆਪ ਜੀ ਦੀ ਨਿੱਜੀ ਨੇੜਤਾ ਰਹੀ ਹੈ।

ਸਾਧੂ ਸੁਭਾਅ, ਸ਼ਰਧਾਵਾਨ ਅਤੇ ਪ੍ਰਤੀਤ ਵਾਲੇ ਪਰਿਵਾਰ ਨੂੰ ਗੁਰੂ ਸਾਹਿਬਾਨ ਨੇ ਪੀੜ੍ਹੀ ਦਰ ਪੀੜ੍ਹੀ ਨਿਵਾਜਿਆ ਹੈ। ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਨੇ ਪਰਿਵਾਰ ਤੇ ਬੇਅੰਤ ਬਖਸ਼ਿਸ਼ਾਂ ਕੀਤੀਆਂ ਹਨ। ਜੱਥੇਦਾਰ ਜੀ ਦੇ ਛੋਟੇ ਸਪੁੱਤਰ ਸੂਬਾ ਸਰਬਜੀਤ ਸਿੰਘ ਦਾ ਅਨੰਦ ਕਾਰਜ ਵੀ ਸਤਿਗੁਰੂ ਜੀ ਨੇ ਆਪਣੇ ਪ੍ਰੀਤਵਾਨ ਸਿੱਖ ਸ੍ਰ. ਮਹਿੰਦਰ ਸਿੰਘ ਬੱਲ ਚੇਅਰਮੈਨ ਗੁਰੂ ਹਰੀ ਸਿੰਘ ਕਾਲਜ, ਜੀਵਨ ਨਗਰ ਦੀ ਸਪੁੱਤਰੀ ਬੀਬੀ ਮਨਜੀਤ ਕੌਰ ਨਾਲ ਆਪਣੀ ਪਸੰਦ ਅਤੇ ਖੁਸ਼ੀ ਨਾਲ ਕੀਤਾ ਹੈ। ਜੱਥੇਦਾਰ ਜੀ ਦਾ ਇਹ ਪਰਵਾਰ 1979 ਈ. ਵਿੱਚ ਪਿੰਡ ਜੰਡਵਾਲਾ ਤੋਂ ਪਿੰਡ ਜੰਡਵਾਲਾ ਅਤੇ ਪਿੰਡ ਘੁਮਿਆਰਾ ਖੇੜਾ ਦੀ ਸਾਂਝੀ ਜੂਹ ਤੇ ਆ ਵੱਸਿਆ ਹੈ ਜਿੱਥੇ ਜੱਥੇਦਾਰ ਜੀ ਦੇ ਤਿੰਨੋਂ ਸਪੁੱਤਰਾਂ ਦੇ ਫਾਰਮ ਹਾਉਸ ਨੇ। ਬੀਬਾ ਜੀਵਨ ਕੌਰ ਜੀ ਦਾ ਪਾਲਣ-ਪੋਸ਼ਣ ਵੀ ਇਸੇ ਸਥਾਨ ਤੇ ਹੋਇਆ ਹੈ।

ਹੁਣ ਅੱਜ ਕੱਲ, ਇਹ ਪਰਿਵਾਰ ਆਪਣੇ ਬਾਪੂ ਜੀ ਜੱਥੇਦਾਰ ਗੁਰਦਿਆਲ ਸਿੰਘ ਸਮੇਤ ਇੱਥੇ ਹੀ ਵੱਸਦਾ ਸੀ। ਜੱਥੇਦਾਰ ਜੀ 98 ਵਰ੍ਹਿਆਂ ਦੇ ਸਨ। ਗੁਰਬਾਣੀ ਦੇ ਪਾਵਨ ਸ਼ਬਦ "ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ" ਦੇ ਮਹਾਂਵਾਕ ਅਨੁਸਾਰ ਸਤਿਗੁਰੂ ਜੀ ਦੇ ਪ੍ਰੀਤਵਾਨ ਸਿੱਖ ਜਿੰਦਗੀ ਦਾ ਪਲ ਪਲ ਗੁਰੂ ਲੇਖੇ ਲਾ ਕੇ 20 ਅਗਸਤ 2023 ਈ. ਨੂੰ ਗੁਰੂ ਚਰਨਾਂ ਵਿੱਚ ਜਾ ਬਿਰਾਜੇ। ਉਹਨਾਂ ਦੀ ਅੰਤਿਮ ਅਰਦਾਸ ਅਤੇ ਸ਼ਰਧਾਂਜਲੀ ਸਮਾਗਮ ਮਿਤੀ 29 ਅਗਸਤ 2023 ਈ. ਨੂੰ ਮਲੋਟ ਸ਼ਹਿਰ ਵਿੱਚ ਕੀਤਾ ਗਿਆ। ਜਿੱਥੇ ਵੱਡੀ ਗਿਣਤੀ ਵਿੱਚ ਰਿਸ਼ਤੇਦਾਰਾਂ, ਮਿੱਤਰਾਂ, ਸਾਕ-ਸਬੰਧੀਆਂ ਅਤੇ ਨਾਮਧਾਰੀ ਸੰਗਤ ਨੇ ਹਾਜ਼ਰੀ ਭਰੀ।

ਇਸ ਸਮੇਂ ਜੱਥੇਦਾਰ ਨਿਸ਼ਾਨ ਸਿੰਘ ਜੀ ਦਿੱਲੀ ਵਾਲਿਆਂ ਨੇ ਨਾਮਧਾਰੀ ਸ਼ੈਲੀ ਅਨੁਸਾਰ ਪ੍ਰਭਾਵਸ਼ਾਲੀ ਦਿਵਾਨ ਸਜਾਉਂਦਿਆਂ ਆਖਿਆ ਕਿ ਮਲਵਈਆਂ ਨੇ ਇਤਿਹਾਸ ਵਿੱਚ ਵੱਡੇ ਮੋੜ ਲਿਆਂਦੇ। ਅੰਗ੍ਰੇਜ਼ੀ ਹਕੂਮਤ ਦਾ ਗੁਲਾਮ ਹੋ ਚੁੱਕੇ ਭਾਰਤ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਅਰੰਭੇ ਕੂਕਾ ਅੰਦੋਲਨ ਦੌਰਾਨ ਮਲਵਈਆਂ ਨੇ ਫਾਂਸੀ ਦੇ ਰੱਸਿਆਂ ਨੂੰ ਚੁੰਮਿਆਂ ਅਤੇ ਕਿੱਕਰਾਂ ਦੇ ਜਾਤੂਆਂ ਵਰਗੇ ਜੁੱਸੇ ਵਾਲੇ ਮਲਵਈਆਂ ਨੇ ਸ਼ਹੀਦੀਆਂ ਦੇ ਕੇ ਅੰਗਰੇਜ਼ ਦੀਆਂ ਤੋਪਾਂ ਦੇ ਮੂੰਹ ਮੋੜ ਦਿੱਤੇ। ਇਸ ਸਮੇਂ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਨਾਲ ਉਚੇਚੇ ਤੌਰ ਤੇ ਪਹੁੰਚੇ ਸੂਬਾ ਬਲਵਿੰਦਰ ਸਿੰਘ ਝੱਲ ਜੀ ਨੇ ਆਖਿਆ, ਸਾਨੂੰ ਅੱਜ ਆਪਣਾ ਧਰਮ, ਵਿਰਸਾ ਤੇ ਸੱਭਿਆਚਾਰ ਬਚਾਉਣ ਲਈ ਨਸ਼ਿਆਂ ਦੀ ਦਲਦਲ ਵਿੱਚੋਂ ਨਿਕਲ ਕੇ ਗੁਰਮਤਿ ਨਾਲ ਜੁੜਨ ਦੀ ਜਰੂਰਤ ਹੈ। ਇਸ ਸਮੇਂ ਡੇਰਾ ਮਹਾਰਾਜ ਜੰਗ ਸਿੰਘ ਧਰਮੂ ਦੇ ਕੋਟ ਦੇ ਮਹੰਤ, ਮਹੰਤ ਕੌਰ ਸਿੰਘ ਜੀ ਨੇ ਜੱਥੇਦਾਰ ਜੀ ਦੇ ਪਰਿਵਾਰ ਵਿੱਚ ਪਾਤਸ਼ਾਹ ਜੀ ਵੱਲੋਂ ਗੁਰ ਸਿੱਖੀ ਦੇ ਵਰਦਾਨ ਦੀਆਂ ਬਖਸ਼ਿਸ਼ਾਂ ਬਾਰੇ ਦੱਸਿਆ। ਸੂਬਾ ਸਰਬਜੀਤ ਸਿੰਘ ਜੀ ਨੇ ਆਈ ਹੋਈ ਸਾਧ ਸੰਗਤ ਦਾ ਧੰਨਵਾਦ ਕੀਤਾ। ਇਸ ਸਮੇਂ ਸੰਗਤ ਦੇ ਭਾਰੀ ਇਕੱਠ ਵਿੱਚ ਕਾਂਗਰਸ ਦੇ ਐਮ.ਐਲ.ਏ. ਨੱਥੂ ਰਾਮ, ਅਕਾਲੀ ਪਾਰਟੀ ਦੇ ਐਮ.ਐਲ.ਏ. ਹਰਪ੍ਰੀਤ ਸਿੰਘ, ਸੂਬਾ ਮੱਲ ਸਿੰਘ ਭਗਤਾਂ, ਸੂਬਾ ਬਲਵੀਰ ਸਿੰਘ ਢਿੱਲਵਾਂ, ਸੂਬਾ ਗੁਰਚਰਨ ਸਿੰਘ ਫਾਜ਼ਿਲਕਾ, ਸੰਤ ਦਲਜੀਤ ਸਿੰਘ ਬੱਲ, ਮਾਤਾ ਭੁਪਿੰਦਰ ਕੌਰ ਜੀ ਦਾ ਪਰਿਵਾਰ ਅਤੇ ਸਮੁੱਚਾ ਬੱਲ ਪਰਿਵਾਰ ਹਾਜ਼ਰ ਸੀ।

ਸੰਪਰਕ: 9876850680

# ਚਾਹਤ ਤੇਰੇ ਦੀਦਾਰਿਆਂ ਦੀ

– ਗੁਰਸ਼ਰਨ ਕੌਰ ਦੇਵਗੁਣ

ਦੀਵਾਲੀ ਆਈ ਤ੍ਰੇਤੇ ਦੀ ਯਾਦ ਲੈ ਕੇ ,
ਤ੍ਰੇਤੇ ਯੁੱਗ ਦੇ ਰਾਮ ਅਵਤਾਰ ਜੀਓ।

ਬਦੀ ਖਤਮ ਹੋਈ ਨੇਕੀ ਦੀ ਜਿੱਤ ਹੋਈ,
ਹੰਕਾਰੀ ਰਾਵਣ ਦਿੱਤਾ ਸੀ ਮਾਰ ਜੀਓ।

ਨਲ ਨੀਲ ਨਾਲ ਤੁਸੀਂ ਵਾਅਦਾ ਕੀਤਾ,
ਕੁਲ ਬਾਢੀਆਂ ਆਉਂ ਜਾਮਾ ਧਾਰ ਜੀਓ।

ਵਾਅਦਾ ਤੁਸਾਂ ਨੇ ਅਪਣਾ ਪੂਰਾ ਕੀਤਾ,
ਲੈ ਕੇ ਰਾਈਆਂ ਵਿੱਚ ਅਵਤਾਰ ਜੀਓ।

ਦੁਨੀ ਦੇ ਭਲੇ ਤੇ ਦੇਸ਼ ਦੇ ਹਿਤ ਖਾਤਰ ,
ਤੁਸੀਂ ਕੀਤੇ ਬੜੇ ਹੀ ਪਰਉਪਕਾਰ ਜੀਓ।

ਗਊ ਗਰੀਬ ਦੀ ਰਾਖੀ ਦੀ ਭਰ ਹਾਮੀ,
ਸੁੱਚੇ ਕਿਰਤ ਦਾ ਕੀਤਾ ਪ੍ਰਚਾਰ ਜੀਓ।

ਕਾਲੇ ਕਾਵਾਂ ਤੋਂ ਸੋਹਣੇ ਹੰਸ ਬਣਾ ਕੇ ,
ਸੁੱਕੀ ਸਿੱਖੀ ਫਿਰ ਤੋਂ ਹਰਿਆਈ ਸੀ ਤੂੰ।

ਭਾਰਤ ਮਾਂ ਨੂੰ ਅਜ਼ਾਦ ਕਰਾਉਣ ਖਾਤਰ,
ਪਹਿਲੀ ਕੂਕ ਭੈਣੀ ਸਾਹਿਬ ਤੋਂ ਲਾਈ ਸੀ ਤੂੰ।

ਦਾਤ ਅੰਮ੍ਰਿਤ ਦੀ ਬਖਸ਼ ਕੇ ਇਸਤਰੀ ਨੂੰ,
ਇਸਤਰੀ ਮਰਦ ਬਰਾਬਰ ਖੜ੍ਹਾਈ ਸੀ ਤੂੰ।

ਧੀ ਮਾਰਨੀ ਨਹੀਂ ਤੇ ਧੀ ਵੇਚਣੀ ਨਹੀਂ,
ਸਤੀ ਪ੍ਰਥਾ ਦੀ ਕੁਰੀਤ ਹਟਾਈ ਸੀ ਤੂੰ।

ਕਰਨਾ ਮਾਣ ਨਾ ਪੁੱਤਰਾਂ ਦੇ ਹੋਵਣੇ ਦਾ,
ਲਾਹਣਤ ਦਾਜ ਰੀਤ ਨੂੰ ਪਾਈ ਸੀ ਤੂੰ।

ਅੱਜ ਸਭ ਕੁੱਝ ਹੀ ਉਲਟ ਹੋ ਚੱਲਿਆ,
ਫੇਰਾ ਅਪਣੇ ਵਤਨ ਵੱਲ ਪਾ ਸਾਈਆਂ।



ਗਰਦਨ ਗਊ ਗਰੀਬ ਦੀ ਝੁਕੀ ਹੋਈ,
ਗਈ ਜ਼ਾਬਰ ਦੀ ਛੁਰੀ ਹੇਠ ਆ ਸਾਈਆਂ।

ਧੀ ਜਨਮ ਤੋਂ ਪਹਿਲਾਂ ਹੀ ਮਰਨ ਲੱਗੀ,
ਗਈ ਇਹੋ ਜਿਹੀ ਸਾਇੰਸ ਆ ਸਾਈਆਂ।

ਚੌਦਾਂ ਬਰਸ ਕੱਟ ਉਦੋਂ ਸੀ ਪਰਤ ਆਏ,
ਹੁਣ ਸਦੀ ਡੇਢ ਤੋਂ ਵੱਧ ਦਿੱਤੀ ਲੰਘਾ ਸਾਈਆਂ।

ਸਤਿਗੁਰ ਉਦੈ ਜੀ ਵੰਡ ਕੇ ਗਿਆਨ ਰਿਸ਼ਮਾਂ,
ਰਹੇ ਖ਼ਲਕਤ ਨੂੰ ਰਾਹ ਵਿਖਾ ਸਾਈਆਂ।

ਫਿਰ ਵੀ ਚਾਹਤ ਹੈ ਤੇਰੇ ਦੀਦਾਰਿਆਂ ਦੀ,
ਚੀਨੀ ਵਾਲਿਆ ਮੁੜ ਫੇਰਾ ਪਾ ਸਾਈਆਂ।

ਸੰਪਰਕ– 7696401390



ਗੀਤ

# ਲੋਕ ਤੱਥ

–ਰਣਜੀਤ ਆਜ਼ਾਦ ਕਾਂਝਲਾ

ਗੁਰੂ ਦੇ ਦਰ ’ਤੇ ਖਾਲੀ ਹੱਥ ਨਾ ਜਾਈਏ ਜੀ !
ਸਰਦੀ ਪੁੱਜਦੀ ਕੋਈ ਭੇਟਾ ਲੈ ਜਾਈਏ ਜੀ !
ਘਰ ਆਈ ਧੀ ਭੈਣ ਨੂੰ ਕਦੇ ਖਾਲੀ ਹੱਥ ਮੋੜੀਏ ਨਾ !
ਮੈਦਾਨ ਵਿਚ ਜੂਝਦੇ ਯੋਧੇ ਦਾ ਕਦੇ ਮਾਣ ਤੋੜੀਏ ਨਾ !

ਪਿੰਡ ਦੀ ਕੁੜੀ ਨੂੰ ਧੀ ਭੈਣ ਜਿਹਾ ਸਤਿਕਾਰ ਦਿਉ !
ਵੱਡਿਆਂ ਦਾ ਮਾਣ ਕਰੋ ਛੋਟਿਆਂ ਨੂੰ ਪਿਆਰ ਦਿਉ !
ਹੱਥ ਫੜ ਕੇ ਸੱਜਣਾਂ ਦਾ ਵਿਚ ਵਿਚਾਲੇ ਛੋੜੀਏ ਨਾ !

ਕੀਤੀ ਜ਼ੁਬਾਨ ’ ਤੇ ਸਦਾ ਹੀ ਖ਼ਰੇ ਉੱਤਰੀਏ ਜੀ !
ਮਜ਼ਲੂਮ ਦੀ ਰੱਖਿਆ ਲਈ ਮੈਦਾਨ ਨਿੱਤਰੀਏ ਜੀ !
ਆਸ ਲਗਾ ਕੇ ਦਰ ਆਏ ਦਾ ਕਦੇ ਮਾਨ ਤੋੜੀਏ ਨਾ !

ਭਰਾਵਾਂ ਨਾਲ ਦਗਾ ਕਮਾਉਣਾ ਚੰਗਾ ਨਹੀਂ ਹੁੰਦਾ !
ਪੱਗ ਵੱਟ ਯਾਰ ਨੂੰ ਪਿੱਠ ਵਿਖਾਉਣਾ ਚੰਗਾ ਨਹੀਂ ਹੁੰਦਾ !
ਯਾਰੀ ਨੂੰ ਤੋੜ ਨਿਭਾ ਕੇ ਮੇਹਣੇ ’ਤੇ ਗੱਲ ਛੋੜੀਏ ਨਾ !

ਝੂਠੀ ਗੱਲ 'ਤੇ ਕਦੇ ਅਪਣਾ ਹੰਮਾ ਨਾ ਜਿਤਾਈਏ ਜੀ !
ਤੁਰੇ ਜਾਂਦਿਆਂ ਕਦੇ ਕੋਈ ਵੈਰ ਨਾ ਕਮਾਈਏ ਜੀ !
ਸੱਚੇ ਦੇ ਸਿਰ ਕਦੇ ਵੀ ਝੂਠੀ ਗੱਲ ਜੋੜੀਏ ਨਾ !

ਸੱਚੀ ਸੁੱਚੀ ਕਿਰਤ ਕਰ ਪੇਟ ਪਾਲੀਏ ਜੀ !
ਹੱਕ ਮਾਰ ਕਿਸੇ ਦਾ ਵੱਡਾ ਨਾ ਬਣ ਖਾਈਏ ਜੀ !
ਦਰ 'ਤੇ ਆਏ ਭਿਖਾਰੀ ਨੂੰ ਕਦੇ ਖਾਲੀ ਮੋੜੀਏ ਨਾ !

ਪਰ੍ਹੇ ਵਿਚ ਬੈਠਿਆਂ ਦੀ ਕਦੇ ਵੀ ਗੱਲ ਥੱਲੀਏ ਨਾ !
ਸਿਆਣਿਆਂ ਦੀ ਗੱਲ 'ਤੇ ਕਦੇ ਟੇਢਾ ਚੱਲੀਏ ਨਾ !
ਔਲੇ ਦੇ ਸੁਆਦ ਦਾ ਸੱਚ ਕਦੇ ਵੀ ਭੁੰਜੇ ਰੋੜੀਏ ਨਾ !

ਖ਼ਰੀ ਗੱਲ ਤੇ ਸਦਾ ਗਵਾਹੀ ਪਾ ਦੇਈਏ ਜੀ !
ਝੂਠੇ ਪ੍ਰਾਣੀ ਦੇ ਕਦੇ ਵੀ ਨੇੜੇ ਨਾ ਬਈਏ ਜੀ !
ਸੱਚੀ ਗੱਲ ਨੂੰ ਕਹਿਣ ਲੱਗਿਆਂ ਜ਼ੁਬਾਨ ਹੋੜੀਏ ਨਾ !

ਕੀਤੇ ਅਹਿਸਾਨ ਨੂੰ ਕਦੇ ਮਨੋਂ ਭੁਲਾਈਏ ਨਾ !
ਸਮਾਂ ਆਉਣ 'ਤੇ ਮੁੱਖ ਪਰੇ ਭੁਆਂਈਏ ਨਾ !
ਆਜ਼ਾਦ ਦੀਆਂ ਖ਼ਰੀਆਂ ਨੂੰ ਕਦੇ ਮਨੋਂ ਵਿਛੋੜੀਏ ਨਾ !
ਘਰ ਆਈ ਧੀ ਭੈਣ ਨੂੰ ਕਦੇ ਖਾਲੀ ਹੱਥ ਮੋੜੀਏ ਨਾ !
ਸੰਪਰਕ - 09464697781



ਗੀਤ
ਦਿਵਾਲੀ 'ਤੇ ਵਿਸ਼ੇਸ

# ਫੇਰ ਦਿਵਾਲੀ ਹੋਵੇਗੀ

-ਬਲਵਿੰਦਰ 'ਬਾਲਮ' ਗੁਰਦਾਸਪੁਰ

ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੇਗੀ।
ਇਕ ਅੰਬਰ ਵਿਚ ਹੋਵਣ ਸਾਰੇ ਫੇਰ ਦਿਵਾਲੀ ਹੋਵੇਗੀ।
ਸੂਰਜ ਦੀ ਲੋਅ, ਚੰਦਾ ਦੀ ਲੋਅ,
ਦੀਵੇ ਦੀ ਲੋਅ, ਜੁਗਨੂੰ ਦੀ ਲੋਅ।
ਛੋਟੇ ਵੱਡੇ ਆਦਰ ਨੂੰ ਇਕ ਹੀ ਮਾਲਾ ਵਿਚ ਪਿਰੋ।
ਹਾਕਮ ਸਭ ਦੇ ਹਿੱਤ ਵਿਚਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ ।
ਟਹਿਣੀ-ਟਹਿਣੀ ਖਿੜ੍ਹੀਆਂ ਕਲੀਆਂ ਨੂੰ ਕੋਈ ਮਾਲੀ ਤੋੜੇ ਨਾ।
ਫੁੱਲ ਗੁਲਾਬੀ ਦੇ ਨਾਲ ਥੋਰ੍ਹਾਂ ਵਰਗੇ ਰਿਸ਼ਤੇ ਜੋੜੇ ਨਾ।
ਨਿਰਧਨ ਨੂੰ ਰਾਜਾ ਸਤਿਕਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੇਗੀ।
ਬੇਰੁਜ਼ਗਾਰੀ, ਰਿਸ਼ਵਤਖੋਰੀ, ਨਸ਼ਿਆਂ 'ਤੇ ਕਾਬੂ ਕੌਣ ਕਰੇ।
ਇਸ ਗੰਦਲੇ ਮਾਹੌਲ ਦੇ ਅੰਦਰ ਸੀਸ ਤਲੀ 'ਤੇ ਕੌਣ ਧਰੇ।
ਬੇੜੀ ਤਾਰਨ ਖੇਵਣਹਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਉਨਤੀ ਯੁਕਤ ਵਿਦੇਸ਼ਾਂ ਵਾਂਗੂੰ ਨੀਅਤ, ਨੀਤੀ, ਪ੍ਰੀਤ ਬਣੇ।
ਵੱਖ-ਵੱਖ ਸਾਜਾਂ ਦੀ ਇਕ ਧੁਨ ਦਾ ਫਿਰ ਉਤਮ ਸੰਗੀਤ ਬਣੇ।
ਸ਼ੁੱਧਤਾ, ਬੁੱਧਤਾ ਨਾਲ ਨਜ਼ਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਫੁੱਲਦੀ-ਫੁੱਲਦੀ ਰੋਟੀ ਲੱਭੇ, ਮੱਖਣ ਸਾਗ ਸਰ੍ਹੋਂ ਦੇ ਨਾਲ।
ਵੱਖ-ਵੱਖ ਭੋਜਨ ਕੌਲੀਆਂ ਦੇ ਵਿਚ, ਭਰਿਆ ਭਰਿਆ ਹੋਵੇ ਥਾਲ।
ਚੁਲ੍ਹੇ ਦੇ ਵਿਚ ਹੋਣ ਸ਼ਰਾਰੇ ਫੇਰ ਦਿਵਾਲੀ ਹੋਵੇਗੀ
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਨਾਲ ਮੁਹੱਬਤ ਦੀਵੇ ਹੋਵਣ ਏਧਰ ਵੀ ਤੇ ਓਧਰ ਵੀ।
ਤਪਦੀਆਂ ਮਾਵਾਂ ਫਿਰ ਨਾ ਰੋਵਣ ਏਧਰ ਵੀ ਤੇ ਓਧਰ ਵੀ।
ਜਗਮਗ-ਜਮਮਗ ਜਗਣ ਕਿਨਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਮਾਨਵਤਾ ਦੇ ਹਿਰਦੇ ਅੰਦਰ ਪਿਆਰ ਰਵੇ, ਸਤਿਕਾਰ ਰਵੇ।
ਚੜ੍ਹਦੇ ਸੂਰਜ ਦੀ ਲਾਲੀ ਦਾ ਘਰ-ਘਰ ਵਿਚ ਦੀਦਾਰ ਰਵੇ।
ਨਾ ਕੋਈ ਜਿੱਤੇ ਨਾ ਕੋਈ ਹਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਸਾਂਝੀਵਾਲ ਸੁਨੇਹਾ ਚੋਵੇ ਹਰਿਮੰਦਿਰ ਦੇ ਸ਼ਬਦਾਂ 'ਚੋਂ।
ਝਿਲਮਿਲ-ਝਿਲਮਿਲ ਦੀਵੇ ਜਗਦੇ ਗੁਰਬਾਣੀ ਦੇ ਅਰਥਾਂ 'ਚੋਂ।
ਸ਼ੀਤਲਤਾ ਹੈ ਸਗਲ ਦੁਆਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਭਾਰਤ ਦੀ ਖੁਸ਼ਹਾਲੀ ਅੰਦਰ ਏਕਮ ਵਾਲੇ ਚਮਕਣ ਤਾਰੇ।
ਖੰਡੇ ਬਾਟੇ ਵਾਲਾ ਅੰਮ੍ਰਿਤ ਆਨੰਦਪੁਰੇ ਵਿਚ ਗੋਬਿੰਦ ਪਿਆਰੇ।
ਲੈ ਕੇ ਆਵਣ ਪੰਜ ਪਿਆਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਾਨਵਤਾ ਵਡਿਆਈ।
ਉਨ੍ਹਾਂ ਦੀ ਮਰਿਆਦਾ ਦੀ ਅੱਜ ਵੀ ਸੁਣਦੀ ਹੈ ਸ਼ਹਿਨਾਈ।
ਬੰਦੀ ਰਾਜੇ ਪਾਰ ਉਤਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੋਗੀ।
ਭਰਤ ਜਿਹੇ ਫਿਰ ਨਿੱਸ-ਸਵਾਰਥ ਦਿਵਾਲੀ ਦੇ ਅਰਥ ਬਣਨ।
ਹਾਲਾਤਾਂ ਦੇ ਗਰਭ 'ਚੋਂ 'ਬਾਲਮ' ਨੀਤੀ-ਪਰਿਵਰਤਨ ਜਣਨ।
ਮੋਹ-ਮਮਤਾ ਹਿਰਦੇ ਨੂੰ ਠਾਰੇ ਫੇਰ ਦਿਵਾਲੀ ਹੋਵੇਗੀ।
ਸਭ ਧਰਮਾਂ ਦੇ ਚੜ੍ਹਣ ਸਿਤਾਰੇ ਫੇਰ ਦਿਵਾਲੀ ਹੋਵੇਗੀ।

ਸੰਪਰਕ-98156-25409
ਐਡਮਿੰਟਨ, ਕਨੇਡਾ-98156-25409 ਵਟਸਐਪ

# ਜੋੜ ਤੰਦਰੁਸਤ ਰੱਖਣ ਲਈ ਕੀ ਕਰੀਏ?



**ਡਾ. ਹਰਸ਼ਿੰਦਰ ਕੌਰ,ਐੱਮ.ਡੀ.**

ਅੱਜ ਕਲ ਗੋਡੇ ਬਦਲਣ ਦਾ ਰਿਵਾਜ਼ ਓਨਾ ਹੀ ਆਮ ਹੈ ਜਿੰਨਾ ਕਾਰ ਜਾਂ ਸਕੂਟਰ ਬਦਲਣ ਦਾ। ਬਹੁਤਿਆਂ ਦੇ ਗੋਡੇ ਇਕ ਵਾਰ ਬਦਲਣ ਤੋਂ ਬਾਅਦ ਕਦੇ ਵੀ ਦੁਬਾਰਾ ਨਾਰਮਲ ਵਾਂਗ ਹੋ ਨਹੀਂ ਸਕਦੇ। ਕਈਆਂ ਦੇ ਦੂਜੀ ਜਾਂ ਤੀਜੀ ਵਾਰ ਵੀ ਬਦਲਣੇ ਪੈ ਜਾਂਦੇ ਹਨ। ਇਸੇ ਲਈ ਜੇ ਸ਼ੁਰੂ ਤੋਂ ਹੀ ਗੋਡਿਆਂ ਦਾ ਧਿਆਨ ਰੱਖ ਲਈਏ ਤਾਂ ਦੇਰ ਤੱਕ ਤੰਦਰੁਸਤ ਰਿਹਾ ਜਾ ਸਕਦਾ ਹੈ।

ਸਭ ਤੋਂ ਅਹਿਮ ਹੈ ਗੋਡਿਆਂ ਉੱਤੇ ਪੈਂਦਾ ਭਾਰ! ਜੇ ਸਰੀਰ ਦਾ ਭਾਰ ਇੱਕ ਪੌਂਡ ਵੀ ਵਧ ਜਾਵੇ ਤਾਂ ਗੋਡਿਆਂ ਉੱਤੇ ਚਾਰ ਗੁਣਾ ਜ਼ੋਰ ਪੈ ਜਾਂਦਾ ਹੈ ਜੋ ਨਾ ਸਿਰਫ਼ ਗੋਡੇ, ਬਲਕਿ ਪਿੱਠ, ਕਮਰ, ਲੱਤਾਂ ਅਤੇ ਪੈਰਾਂ ਉੱਤੇ ਵੀ ਤਗੜਾ ਅਸਰ ਪਾ ਕੇ ਉਨ੍ਹਾਂ ਦਾ ਘਸਣਾ ਵਧਾ ਦਿੰਦਾ ਹੈ। ਇਸੇ ਨਾਲ ਹੌਲੀ-ਹੌਲੀ ਲਗਾਤਾਰ ਪੀੜ ਰਹਿਣੀ ਸ਼ੁਰੂ ਹੋ ਜਾਂਦੀ ਹੈ। ਜੇ ਭਾਰ ਵਧਣਾ ਲਗਾਤਾਰ ਜਾਰੀ ਰਹੇ ਤਾਂ ਬਾਕੀ ਦੇ ਜੋੜ, ਜਿਵੇਂ ਹੱਥ ਜਾਂ ਮੋਢੇ ਵਿਚ ਵੀ ਖਿੱਚ ਅਤੇ ਪੀੜ ਮਹਿਸੂਸ ਹੋਣ ਲੱਗ ਪੈਂਦੀ ਹੈ ਕਿਉਂਕਿ ਦਿਮਾਗ਼ ਇੱਕੋ ਸੁਣੇਹਾ ਸਾਰੇ ਪਾਸੇ ਭੇਜ ਦਿੰਦਾ ਹੈ। ਇਸੇ ਲਈ ਲੰਮੇ ਸਮੇਂ ਤੱਕ ਗੋਡੇ ਸਹੀ ਰੱਖਣ ਲਈ ਹਰ ਹਾਲ ਭਾਰ ਉੱਤੇ ਕਾਬੂ ਰੱਖਣਾ ਪੈਂਦਾ ਹੈ।

**ਉਂਗਲਾਂ ਅਤੇ ਅੰਗੂਠਾ :-**

ਮੋਬਾਈਲ ਸਾਡੀ ਜ਼ਿੰਦਗੀ ਦਾ ਅਹਿਮ ਹਿੱਸਾ ਬਣ ਚੁੱਕਿਆ ਹੋਇਆ ਹੈ। ਇੰਜ ਹੀ ਦੇਰ ਤੱਕ ਲੈਪਟਾਪ ਉੱਤੇ ਅੰਗੂਠੇ ਤੇ ਉਂਗਲਾਂ ਵੱਲੋਂ ਹਰਕਤ ਕਰਨ ਨਾਲ ਜੋੜਾਂ ਉੱਤੇ ਲਗਾਤਾਰ ਜ਼ੋਰ ਪੈਂਦਾ ਹੈ, ਜਿਸ ਨਾਲ ਹੱਥਾਂ ਦੇ ਜੋੜ ਪੀੜ ਕਰਨ ਲੱਗ ਪੈਂਦੇ ਹਨ। ਗਰਦਨ ਨੂੰ ਹੇਠਾਂ ਝੁਕਾ ਕੇ ਮੋਬਾਈਲ ਵੇਖਦੇ ਰਹਿਣ ਨਾਲ ਗਰਦਨ ਦੇ ਜੋੜਾਂ ਉੱਤੇ ਬਹੁਤ ਮਾੜਾ ਅਸਰ ਪੈ ਜਾਂਦਾ ਹੈ। ਖੋਜਾਂ ਦਸਦੀਆਂ ਹਨ ਕਿ ਨਾ ਸਿਰਫ਼ ਗਰਦਨ, ਬਲਕਿ ਮੋਢਿਆਂ ਉੱਤੇ ਵੀ ਬਹੁਤ ਮਾੜਾ ਪ੍ਰਭਾਵ ਪੈਂਦਾ ਹੈ। ਹਰ ਇਕ ਇੰਚ ਅੱਗੇ ਝੁਕੇ ਸਿਰ ਨਾਲ ਮੋਢਿਆਂ ਉੱਤੇ ਦੁਗਣਾ ਭਾਰ ਪੈ ਜਾਂਦਾ ਹੈ। ਜੇ ਕਿਤੇ ਠੋਡੀ ਛਾਤੀ ਦੇ ਨੇੜੇ ਹੋ ਜਾਵੇ ਤਾਂ ਗਰਦਨ ਦੀਆਂ ਮਲੂਕ ਹੱਡੀਆਂ ਨੂੰ ਪੰਜ ਸਿਰਾਂ ਜਿੰਨਾ ਭਾਰ ਚੁੱਕਣ ਵਰਗਾ ਅਸਰ ਪੈਂਦਾ ਹੈ। ਇਸੇ ਲਈ ਗਰਦਨ ਤੇ ਮੋਢਿਆਂ ਨੂੰ ਤੰਦਰੁਸਤ ਰੱਖਣ ਲਈ ਮੇਜ਼ ਕੁਰਸੀ ਉੱਤੇ ਸਿੱਧਾ ਬਹਿ ਕੇ ਹੀ ਕੰਮ ਕਰਨਾ ਚਾਹੀਦਾ ਹੈ।

**ਉੱਚੀ ਅੱਡੀ ਵਾਲੀ ਜੁੱਤੀ :-**

ਜਿੰਨੀ ਜ਼ਿਆਦਾ ਉੱਚੀ ਅੱਡੀ ਹੋਵੇ, ਓਨਾ ਹੀ ਪੈਰਾਂ ਦੀਆਂ ਉਂਗਲਾਂ ਅਤੇ ਪੰਜੇ ਉੱਤੇ ਵੱਧ ਜ਼ੋਰ ਪੈਂਦਾ ਹੈ। ਪੱਟਾਂ ਦੇ ਪੱਠਿਆਂ ਨੂੰ ਹੱਦੋਂ ਵੱਧ ਜ਼ੋਰ ਲਾ ਕੇ ਗੋਡੇ ਸਿੱਧੇ ਰੱਖਣੇ ਪੈਂਦੇ ਹਨ। ਇਹੀ ਕਾਰਨ ਹੈ ਕਿ ਰੋਜ਼ ਉੱਚੀ ਅੱਡੀ ਪਾਉਣ ਵਾਲਿਆਂ ਦੇ ਜੋੜਾਂ ਵਿਚਲਾ ਨਰਮ ਗੁੱਦਾ ਛੇਤੀ ਘਸ ਜਾਂਦਾ ਹੈ ਤੇ ਉਨ੍ਹਾਂ ਨੂੰ ਓਸਟੀਓ ਆਰਥਰਾਈਟਸ ਦਾ ਰੋਗ ਛੇਤੀ ਹੋ ਜਾਂਦਾ ਹੈ।

**ਘਸੇ ਹੋਏ ਜੁੱਤੇ ਪਾਉਣੇ :-**

ਅੱਡੀਆਂ ਅਤੇ ਪੰਜਿਆਂ ਤੋਂ ਘਸੇ ਜੁੱਤੇ ਨਾ ਸਿਰਫ਼ ਪੈਰਾਂ, ਗੋਡੇ, ਕੂਹਲੇ ਬਲਕਿ ਪਿੱਠ ਦੇ ਜੋੜਾਂ ਉੱਤੇ ਵੀ ਮਾੜਾ ਅਸਰ ਪਾ ਦਿੰਦੇ ਹਨ। ਇਸੇ ਲਈ ਜੁੱਤਿਆਂ ਦਾ ਸਹੀ ਹੋਣਾ ਬਹੁਤ ਜ਼ਰੂਰੀ ਹੈ। ਵੱਖੋ-ਵੱਖ ਖੇਡਾਂ ਲਈ ਵੀ ਵੱਖ ਤਰ੍ਹਾਂ ਦੇ ਜੁੱਤੇ ਬਣਾਏ ਗਏ ਹਨ। ਜਿਵੇਂ, ਬਾਸਕਟਬੌਲ ਲਈ ਰਤਾ ਮੋਟਾ ਥੱਲਾ ਤਾਂ ਜੋ ਗੋਡਿਆਂ ਉੱਤੇ ਜ਼ੋਰ ਨਾ ਪਵੇ। ਬਹੁਤ ਜ਼ਿਆਦਾ ਕੁਸ਼ਨ ਥੱਲਾ, ਜਿਸ ਵਿਚ ਪੈਰ ਦੇ ਅੰਦਰਲੇ ਪਾਸੇ ਵਾਲਾ ਹਿੱਸਾ ਸਖ਼ਤ ਕਰ ਕੇ ਉੱਚਾ ਕੀਤਾ ਹੋਵੇ, ਵੀ ਲੱਤ ਦੇ ਪੱਠਿਆਂ ਉੱਤੇ ਖਿੱਚ ਪਾ ਦਿੰਦਾ ਹੈ।

**ਜੋੜਾਂ ਦੇ ਪਟਾਕੇ ਮਾਰਨੇ :-**

ਕੋਈ ਵਿਰਲਾ ਹੀ ਹੋਵੇਗਾ ਜਿਸ ਨੇ ਕਦੇ ਉਂਗਲਾਂ 'ਚ ਪਟਾਕੇ ਨਾ ਮਾਰੇ ਹੋਣ! ਉਂਗਲਾਂ ਦੇ ਜੋੜਾਂ ਨੂੰ ਖਿੱਚ ਕੇ ਜਾਂ ਪੁੱਠਾ ਮੋੜ ਕੇ ਪਟਾਕੇ ਕੱਢਣੇ ਬਹੁਤ ਆਮ ਜਿਹੀ ਆਦਤ ਹੋ ਚੁੱਕੀ ਹੈ। ਇੰਜ ਕਰਨ ਨਾਲ ਆਰਥਰਾਈਟਿਸ ਭਾਵੇਂ ਨਾ ਹੋਵੇ ਪਰ ਹੌਲੀ-ਹੌਲੀ ਵਧਦੀ ਉਮਰ ਨਾਲ ਹੱਥਾਂ ਵਿਚ ਸੋਜ਼ਿਸ਼ ਜਾਂ ਪਕੜ ਵਿਚ ਕਮਜ਼ੋਰੀ ਹੋਣੀ ਸ਼ੁਰੂ ਹੋ ਜਾਂਦੀ ਹੈ।

**ਭਾਰਾ ਪਰਸ ਜਾਂ ਪਿੱਠੂ ਚੁੱਕਣਾ :-**

ਰੋਜ਼ ਦੀ ਡਿਊਟੀ ਜਾਂ ਪੜ੍ਹਾਈ ਵੇਲੇ ਚੁੱਕੇ ਭਾਰੇ ਬਸਤੇ, ਪਿੱਠੂ ਜਾਂ ਭਾਰਾ ਪਰਸ ਟੰਗ ਕੇ ਤੁਰਨ ਨਾਲ ਗਲੇ ਜਾਂ ਮੋਢੇ ਦੀ ਪੀੜ ਹੋਣੀ ਸ਼ੁਰੂ ਹੋ ਜਾਂਦੀ ਹੈ। ਇਸੇ ਲਈ ਭਾਰੀ ਪਿੱਠੂ ਜਾਂ ਪਰਸ ਦਾ ਪਾਸਾ ਛੇਤੀ-ਛੇਤੀ ਬਦਲਦੇ ਰਹਿਣਾ ਚਾਹੀਦਾ ਹੈ ਤਾਂ ਜੋ ਪੱਠਿਆਂ ਅਤੇ ਜੋੜਾਂ ਵਿਚ ਖਿੱਚ ਨਾ ਪਵੇ।

**ਭਾਰ ਚੁੱਕਣਾ ਜਾਂ ਧੱਕਣਾ :-**

ਜੇ ਭਾਰੀ ਚੀਜ਼ ਧੱਕਣੀ ਹੋਵੇ ਤਾਂ ਹਥ ਨਾਲ ਧੱਕਣ ਦੀ ਥਾਂ ਮੋਢੇ ਨਾਲ ਧੱਕਣੀ ਠੀਕ ਰਹਿੰਦੀ ਹੈ। ਇਸੇ ਹੀ ਤਰ੍ਹਾਂ ਭਾਰਾ ਮੰਜਾ ਪਰਾਂ ਧੱਕਣਾ ਜਾਂ ਉੱਤੇ ਚੁੱਕਣਾ ਹੋਵੇ ਤਾਂ ਗੋਡਿਆਂ ਨੂੰ ਮੋੜ ਕੇ ਲੱਤਾਂ ਦੇ

ਪੱਠਿਆਂ ਉੱਤੇ ਭਾਰ ਪਾਉਣਾ ਚਾਹੀਦਾ ਹੈ ਨਾ ਕਿ ਸਿੱਧੇ ਕੀਤੇ ਗੋਡੇ ਉੱਤੇ। ਜੇ ਹੱਥ ਨਾਲ ਭਾਰਾ ਥੈਲਾ ਚੁੱਕਣਾ ਪਵੇ ਤਾਂ ਉਂਗਲਾਂ ਨਾਲੋਂ ਪੂਰੀ ਮੁੱਠੀ ਵਿਚ ਘੁੱਟ ਕੇ ਚੁੱਕਣਾ ਚਾਹੀਦਾ ਹੈ ਤਾਂ ਜੋ ਇਕੱਲੀਆਂ ਉਂਗਲਾਂ ਦੇ ਜੋੜ ਖਿੱਚੇ ਨਾ ਜਾਣ।

**ਸੌਣ ਦਾ ਢੰਗ :-**

ਸਿੱਧੇ ਲੇਟਣ ਨਾਲ ਜ਼ਿਆਦਾ ਭਾਰ ਚੁਫ਼ੇਰੇ ਵੰਡਿਆ ਜਾਂਦਾ ਹੈ ਪਰ ਪੁੱਠੇ ਢਿੱਡ ਭਾਰ ਲੇਟਣ ਨਾਲ ਸਿਰ ਇੱਕ ਪਾਸੇ ਰੱਖ ਕੇ ਰੀੜ੍ਹ ਦੀ ਹੱਡੀ ਟੇਢੀ ਕਰ ਕੇ ਹਮੇਸ਼ਾ ਲੇਟਣ ਨਾਲ ਹੌਲੀ-ਹੌਲੀ ਰੀੜ੍ਹ ਦੀ ਹੱਡੀ ਤਕਲੀਫ਼ ਦੇਣ ਲੱਗ ਪੈਂਦੀ ਹੈ। ਇੰਜ ਹੀ ਬਹੁਤ ਉੱਚਾ ਸਿਰਹਾਣਾ ਲੈ ਕੇ ਨਹੀਂ ਲੇਟਣਾ ਚਾਹੀਦਾ।

**ਸਰੀਰ ਨੂੰ ਖਿੱਚ ਪਾਉਣੀ :-**

ਬਾਹਵਾਂ ਅਤੇ ਲੱਤਾਂ ਨੂੰ ਖਿੱਚ ਕੇ ਆਕੜ ਲੈਣੀ ਜਾਂ ਰੈਗੂਲਰ ਪੱਠਿਆਂ ਨੂੰ ਪੂਰੀ ਤਰ੍ਹਾਂ ਖਿੱਚ ਕੇ ਸਿੱਧੇ ਕਰਦੇ ਰਹਿਣਾ ਚਾਹੀਦਾ ਹੈ ਤਾਂ ਜੋ ਪੱਠਿਆਂ ਅਤੇ ਜੋੜਾਂ ਦੀ ਲਚਕ ਬਰਕਰਾਰ ਰਹੇ।

**ਹੱਡੀਆਂ ਤਗੜੀਆਂ ਕਰਨੀਆਂ :-**

40 ਸਾਲਾਂ ਦੀ ਉਮਰ ਪੂਰੀ ਹੋ ਜਾਣ ਉੱਤੇ ਹੱਡੀਆਂ ਕਮਜ਼ੋਰ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇਸੇ ਲਈ ਹਲਕਾ ਭਾਰ ਚੁੱਕ ਕੇ ਕਸਰਤ ਕਰਨੀ ਅਤੇ ਰੈਗੂਲਰ ਭੱਜਣਾ ਜਾਂ ਤੇਜ਼ ਤੁਰਨਾ ਜਿੱਥੇ ਪੱਠੇ ਮਜ਼ਬੂਤ ਕਰਦਾ ਹੈ, ਉੱਥੇ ਹੱਡੀਆਂ ਵੀ ਛੇਤੀ ਖੁਰਨ ਨਹੀਂ ਦਿੰਦਾ। ਇੰਜ ਜੋੜ ਵੀ ਲਚਕੀਲੇ ਹੋ ਜਾਂਦੇ ਹਨ।

**ਸਿਗਰਟਨੋਸ਼ੀ :-**

ਸਿਗਰਟ ਵਿਚਲੀ ਨਿਕੋਟੀਨ ਹੱਡੀਆਂ ਵੱਲ ਜਾਂਦੇ ਲਹੂ ਨੂੰ ਘਟਾ ਦਿੰਦੀ ਹੈ ਤੇ ਜੋੜਾਂ ਨੂੰ ਸਖ਼ਤ ਕਰ ਦਿੰਦੀ ਹੈ। ਹੱਡੀਆਂ ਵਿਚ ਕੈਲਸ਼ੀਅਮ ਦਾ ਜੰਮਣਾ ਵੀ ਘਟਾ ਦਿੰਦੀ ਹੈ ਅਤੇ ਈਸਟਰੋਜਨ ਹਾਰਮੋਨ ਦੀ ਟੁੱਟ ਭੁੱਟ ਵਧਾ ਦਿੰਦੀ ਹੈ ਜਿਸ ਨਾਲ ਹੱਡੀਆਂ ਬਹੁਤ ਕਮਜ਼ੋਰ ਹੋ ਜਾਂਦੀਆਂ ਹਨ ਤੇ ਛੇਤੀ ਤਿੜਕ ਜਾਂਦੀਆਂ ਹਨ। ਜੋੜ ਵੀ ਚੀਕਣ ਲੱਗ ਪੈਂਦੇ ਹਨ।

**ਉਨੀਂਦਰਾ :-**

ਜਿਨ੍ਹਾਂ ਨੂੰ ਆਰਥਰਾਈਟਿਸ ਹੋਵੇ, ਉਨ੍ਹਾਂ ਨੂੰ ਉਨੀਂਦਰੇ ਨਾਲ ਵੱਧ ਪੀੜ ਮਹਿਸੂਸ ਹੁੰਦੀ ਹੈ। ਇਸੇ ਲਈ ਪੂਰੇ 8 ਘੰਟੇ ਦੀ ਨੀਂਦਰ ਜ਼ਰੂਰ ਲੈਣੀ ਚਾਹੀਦੀ ਹੈ।

**ਕਾਊਚ ਪੋਟੈਟੋ :-**

ਆਰਾਮ ਕੁਰਸੀ ਉੱਤੇ ਪਸਰ ਕੇ ਲੇਟਣ ਵਾਲੇ ਜ਼ਿਆਦਾਤਰ ਜੋੜਾਂ ਦੀ ਦਰਦ ਸਹੇੜ ਲੈਂਦੇ ਹਨ ਕਿਉਂਕਿ ਵੱਖੋ-ਵੱਖ ਜੋੜ ਹੌਲੀ-ਹੌਲੀ ਟੇਡੇ ਹੋ ਕੇ ਜਾਮ ਹੋਣ ਲੱਗ ਪੈਂਦੇ ਹਨ। ਪਿੱਠ ਦਾ ਵੀ ਨਾਸ ਵੱਜ ਜਾਂਦਾ ਹੈ। ਇਸੇ ਲਈ ਸਿੱਧੇ ਕੁਰਸੀ ਉੱਤੇ ਬੈਠਣ ਵਿਚ ਹੀ ਭਲਾਈ ਹੈ।

**ਪੀੜ ਨੂੰ ਜਰਨਾ :-**

ਕਸਰਤ ਦੌਰਾਨ ਹਲਕੀ ਪੀੜ ਨੂੰ ਜ਼ਰੂਰ ਜਰਨਾ ਚਾਹੀਦਾ ਹੈ ਤੇ ਕਸਰਤ ਜਾਰੀ ਰੱਖਣੀ ਚਾਹੀਦੀ ਹੈ। ਤਿੱਖੀ ਪੀੜ ਹੋਣ ਲੱਗ ਪਵੇ ਤਾਂ ਡਾਕਟਰੀ ਚੈੱਕਅਪ ਜ਼ਰੂਰੀ ਹੈ।

ਟੈਨਿਸ ਐਲਬੋ :-

ਜੇ ਇੱਕੋ ਹੀ ਗੇਮ ਖੇਡੀ ਜਾ ਰਹੀ ਹੋਵੇ ਤਾਂ ਇਕ ਜੋੜ ਉੱਤੇ ਪੂਰਾ ਜ਼ੋਰ ਪੈ ਜਾਂਦਾ ਹੈ ਤੇ ਜੋੜ ਖ਼ਰਾਬ ਹੋ ਸਕਦਾ ਹੈ। ਜਿਵੇਂ ਟੈਨਿਸ ਗੇਮ ਖੇਡਦਿਆਂ ਅਰਕ ਦਾ ਆਕੜ ਜਾਣਾ ਜਾਂ ਪੀੜ ਹੋਣ ਲੱਗ ਪੈਣਾ। ਇਸੇ ਲਈ ਬਾਕੀ ਜੋੜਾਂ ਦੀ ਕਸਰਤ ਜ਼ਰੂਰ ਕਰਦੇ ਰਹਿਣਾ ਚਾਹੀਦਾ ਹੈ। ਵਿਚ-ਵਿਚ ਕਿਸੇ ਦਿਨ ਉਹ ਗੇਮ ਛੱਡ ਕੇ ਹੋਰ ਕਸਰਤਾਂ ਕਰਨ ਦੀ ਲੋੜ ਹੁੰਦੀ ਹੈ।

ਸਿਹਤਮੰਦ ਜੋੜਾਂ ਲਈ ਖ਼ੁਰਾਕ ਕੀ ਹੋਵੇ?

1. ਓਮੇਗਾ ਤਿੰਨ ਫੈਟੀ ਏਸਿਡ ਜੋੜਾਂ ਨੂੰ ਤੰਦਰੁਸਤ ਰੱਖਣ ਵਿਚ ਮਦਦ ਕਰਦੇ ਹਨ। ਇਸੇ ਲਈ ਸੁੱਕੇ ਮੇਵੇ ਜਿਵੇਂ ਬਦਾਮ, ਅਖਰੋਟ ਅਤੇ ਚੀਆ ਬੀਜ, ਅਲਸੀ ਜ਼ਰੂਰ ਲੈਂਦੇ ਰਹਿਣਾ ਚਾਹੀਦਾ ਹੈ।

2. ਫਲ ਜਿਵੇਂ ਬਲੂਬੈਰੀਆਂ, ਅਨਾਨਾਸ

3. ਸਬਜ਼ੀਆਂ ਜਿਵੇਂ ਟਮਾਟਰ, ਫੁੱਲ ਗੋਭੀ, ਬਰੌਕਲੀ, ਹਰੀਆਂ ਫਲੀਆਂ ਆਦਿ।

4. ਦਾਲਾਂ, ਸੋਇਆਬੀਨ

5. ਓਲਿਵ ਤੇਲ

6. ਛਾਣਬੂਰੇ ਵਾਲਾ ਆਟਾ, ਖ਼ਾਸ ਕਰ ਰਾਗੀ ਦਾ ਆਟਾ ਅਤੇ ਕੋਧਰਾ

7. ਗੰਢੇ, ਅਦਰਕ, ਥੋਮ, ਹਲਦੀ

8. ਡਾਰਕ ਚਾਕਲੇਟ

ਕਿਹੜੇ ਖਾਣੇ ਨਹੀਂ ਖਾਣੇ ਚਾਹੀਦੇ :-

*ਪ੍ਰੋਸੈੱਸਡ ਖਾਣੇ

*ਤਲੇ ਖਾਣੇ

*ਓਮੇਗਾ 6 ਫੈੱਟੀ ਏਸਿਡ, ਸੈਚੂਰੇਟਿਡ ਥਿੰਦਾ

*ਖੰਡ

ਸਾਰ :-

ਗੱਡੀ ਵੀ ਜੇ ਬਹੁਤੀ ਦੇਰ ਖੜ੍ਹੀ ਰਹੇ ਤਾਂ ਜਾਮ ਹੋ ਜਾਂਦੀ ਹੈ। ਇੰਜ ਹੀ ਸਰੀਰ ਨੂੰ ਜੇ ਨਾ ਤੋਰਿਆ ਜਾਵੇ ਤਾਂ ਸਰੀਰ ਅੰਦਰਲਾ ਸਾਰਾ ਕਾਰਖ਼ਾਨਾ ਹੀ ਜਾਮ ਹੋ ਜਾਂਦਾ ਹੈ। ਇਸੇ ਲਈ ਰੋਜ਼ਾਨਾ ਦੀ ਕਸਰਤ, ਸੰਤੁਲਿਤ ਖ਼ੁਰਾਕ, ਬੈਠਣ ਦਾ ਸਹੀ ਢੰਗ ਅਪਣਾਉਣ ਤੇ ਬੇਲੋੜੀ ਮੋਬਾਈਲ ਦੀ ਵਰਤੋਂ ਨਾ ਕਰਨਾ ਸਾਨੂੰ ਤੰਦਰੁਸਤ ਰੱਖਣ ਲਈ ਬੇਹਦ ਜ਼ਰੂਰੀ ਹਨ।

28, ਪ੍ਰੀਤ ਨਗਰ, **ਲੋਅਰ ਮਾਲ, ਪਟਿਆਲਾ**

0175-2216783



# ਡਾ ਮਨੋਹਰ ਸਿੰਘ ਗਿੱਲ ਜੀ ਨੂੰ ਯਾਦ ਕਰਦਿਆਂ

-ਪ੍ਰੋ ਸੁਖਵੰਤ ਸਿੰਘ ਗਿੱਲ ਬਟਾਲਾ
ਹਾਲ ਵਾਸੀ ਕੈਨੇਡਾ



ਪਿਛਲੇ ਦਿਨੀਂ ਕੈਨੇਡਾ ਵਿੱਚ ਬੈਠਿਆਂ ਆਪਣੇ ਛੋਟੇ ਵੀਰ ਪ੍ਰੋ ਗੁਰਭਜਨ ਸਿੰਘ ਗਿੱਲ ਵੱਲੋਂ ਲੁਧਿਆਣੇ ਤੋਂ ਭੇਜੇ ਇਕ ਵੱਟਸਐਪ ਸੁਨੇਹੇ ਰਾਹੀਂ ਮੈਨੂੰ ਪਤਾ ਲੱਗਾ ਕਿ ਭਾਰਤ ਦੇ ਸਾਬਕਾ ਖੇਡ ਮੰਤਰੀ, ਮੁੱਖ ਚੋਣ ਕਮਿਸ਼ਨਰ ਤੇ ਪੰਜਾਬ ਦੇ ਵਿਕਾਸ ਪੁਰਸ਼ ਸ੍ਰ ਮਨੋਹਰ ਸਿੰਘ ਗਿੱਲ ਦਾ ਦੇਹਾਂਤ ਹੋ ਗਿਆ ਹੈ। ਬਹੁਤ ਦੁੱਖ ਲੱਗਾ। ਚੰਗੇ ਆਦਮੀਆਂ ਦੀ ਸਮਾਜ ਨੂੰ ਬਹੁਤ ਲੋੜ ਹੁੰਦੀ ਹੈ।ਉਹ ਤਰਨਤਾਰਨ ਜ਼ਿਲ੍ਹੇ ਦੇ ਪਿੰਡ ਅਲਾਦੀਨਪੁਰ ਦੇ ਰਹਿਣ ਵਾਲੇ ਸਨ। ਉਹ ਆਪਣੀ ਜ਼ਿੰਦਗੀ ਵਿੱਚ ਇੱਕ ਉੱਚ ਪ੍ਰਸ਼ਾਸਨਿਕ ਅਧਿਕਾਰੀ ਅਤੇ ਡਾ ਮਨਮੋਹਨ ਸਿੰਘ ਦੀ ਸਰਕਾਰ ਵਿੱਚ ਖੇਡ ਮੰਤਰੀ ਰਹੇ ਹਨ। ਉਹ ਆਪਣੇ ਜੀਵਨ ਕਾਲ ਵਿੱਚ ਵਿਕਾਸ ਦੇ ਕੰਮਾਂ, ਵਿਦਿਅਕ ਸੰਸਥਾਵਾਂ, ਖੇਡ ਸੰਸਥਾਵਾਂ ਅਤੇ ਸਾਹਿਤਕ ਸੰਸਥਾਵਾਂ ਨੂੰ ਖੁੱਲ੍ਹ ਕੇ ਫੰਡ ਦੇਂਦੇ ਰਹੇ ਹਨ। ਮੇਰਾ ਉਹਨਾਂ ਨਾਲ ਨਿੱਜੀ ਤੌਰ 'ਤੇ ਕਦੇ ਵੀ ਮੇਲ ਨਹੀਂ ਹੋਇਆ। ਪਰ ਉਹਨਾਂ ਨਾਲ ਜੁੜੀ ਹੋਈ ਮੇਰੀ ਇੱਕ ਅਸਿੱਧੀ ਯਾਦ ਆਪ ਜੀ ਨਾਲ ਸਾਂਝੀ ਕਰ ਰਿਹਾ ਹਾਂ।

ਇਹ ਗੱਲ ਅਕਤੂਬਰ 2005 ਦੀ ਹੈ, ਜਦੋਂ ਮੈਨੂੰ ਅਚਨਚੇਤ ਪਾਕਿਸਤਾਨ ਜਾਣ ਦਾ ਮੌਕਾ ਮਿਲਿਆ। ਗੱਲ ਇੰਝ ਹੋਈ ਕਿ ਬਟਾਲੇ ਵਿੱਚ ਇੱਕ ਦਿਨ ਮੇਰੇ ਇਕ ਦੋਸਤ ਡਾ ਸਤਨਾਮ ਸਿੰਘ ਨਿੱਝਰ ਨੇ ਮੇਰੇ ਕੋਲੋਂ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਮੌਕੇ, ਮੇਰੀ ਪਾਕਿਸਤਾਨ ਜਾਣ ਦੀ ਇੱਛਾ ਬਾਰੇ ਪੁੱਛਿਆ। ਮੈਨੂੰ ਉਹਨਾਂ ਦੀ ਇਹ ਗੱਲ ਚੰਗੀ ਲੱਗੀ ਅਤੇ ਮੈਂ ਹਾਂ ਆਖ ਦਿੱਤੀ। ਉਹਨਾਂ ਮੇਰਾ ਪਾਸਪੋਰਟ, 1000 ਰੁਪਏ ਅਤੇ ਇਕ ਫਾਰਮ ਉੱਪਰ ਮੇਰੇ ਕੋਲੋਂ ਦਸਤਖ਼ਤ ਕਰਵਾ ਲਏ। ਇਹ ਗੱਲ ਆਈ ਗਈ ਹੋ ਗਈ। ਪਰ ਇਕ ਦਿਨ ਮੈਂ ਆਪਣੀ ਕੁੜਮਾਚਾਰੀ ਵਿੱਚ ਬਠਿੰਡੇ ਗਿਆ ਹੋਇਆ ਸਾਂ ਕਿ ਦਿਨ ਛਿਪਣ ਮੌਕੇ ਮੈਨੂੰ ਬਟਾਲੇ ਤੋਂ ਡਾ ਸਤਨਾਮ ਸਿੰਘ ਨਿੱਝਰ ਹੁਰਾਂ ਦਾ ਫੋਨ ਆਇਆ ਕਿ ਮੈਨੂੰ ਵੀ ਉਹਨਾਂ ਸਮੇਤ ਪਾਕਿਸਤਾਨ ਜਾਣ ਦਾ ਵੀਜ਼ਾ ਮਿਲ ਗਿਆ ਹੈ ਅਤੇ ਸਵੇਰੇ 9 ਵੱਜੇ ਅਸੀਂ ਵਾਘਾ ਬਾਰਡਰ ਪਾਰ ਕਰਨਾ ਹੈ। ਉਸ ਵੇਲੇ ਇਹ ਖ਼ਬਰ ਸੁਣ ਕੇ ਮੇਰੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਇਹ ਖ਼ਬਰ ਸੁਣ ਕੇ ਮੇਰੀ ਪਤਨੀ ਕੁਲਵੰਤ ਵੀ ਹੈਰਾਨ ਰਹਿ ਗਈ, ਕਿਉਂਕਿ ਮੈਂ ਡਾ ਸਤਨਾਮ ਸਿੰਘ ਨਿੱਝਰ ਵੱਲੋਂ ਪਾਕਿਸਤਾਨ ਜਾਣ ਲਈ, ਮੇਰਾ ਪਾਸਪੋਰਟ, 1000 ਰੁਪਏ ਅਤੇ ਇਕ ਫਾਰਮ ਉੱਪਰ ਮੇਰੇ ਕੋਲੋਂ ਦਸਤਖ਼ਤ ਕਰਵਾਉਣ ਦੀ ਗੱਲ ਆਪਣੀ ਪਤਨੀ ਕੁਲਵੰਤ ਨਾਲ ਵੀ ਨਹੀਂ ਸੀ ਕੀਤੀ ਹੋਈ, ਕਿਉਂਕਿ ਮੈਨੂੰ ਤਾਂ ਇਸ ਗੱਲ ਦੀ ਭੋਰਾ ਵੀ ਆਸ ਨਹੀਂ ਸੀ ਕਿ ਮੇਰਾ ਪਾਕਿਸਤਾਨ ਜਾਣ ਦਾ ਵੀਜ਼ਾ ਐਨੀ ਅਸਾਨੀ ਨਾਲ ਲੱਗ ਸਕਦਾ ਹੈ। ਖੈਰ ਇੱਕ ਘੰਟੇ ਦੇ ਅੰਦਰ ਅੰਦਰ ਅਸੀਂ ਬਠਿੰਡੇ ਤੋਂ ਬਟਾਲੇ ਨੂੰ ਚੱਲ ਪਏ ਅਤੇ ਰਾਤ 11 ਵਜੇ ਬਟਾਲੇ ਆਪਣੇ ਘਰ ਪਹੁੰਚ ਗਏ। ਟੈਲੀਫੋਨ ਉੱਪਰ ਮੇਰਾ ਡਾਕਟਰ ਸਾਹਿਬ ਨਾਲ ਪੂਰਾ ਤਾਲਮੇਲ ਸੀ ਅਤੇ ਮੇਰੀ ਇਹ ਪਾਕਿਸਤਾਨ ਯਾਤਰਾ ਨਿਰੋਲ ਡਾਕਟਰ ਨਿੱਝਰ ਦੀ ਬਦੌਲਤ ਹੀ ਸੰਭਵ ਹੋਈ ਸੀ। ਦਰ ਅਸਲ ਮੈਨੂੰ ਉਸ ਸਮੇਂ ਹੀ ਉਹਨਾਂ ਤੋਂ ਪਤਾ ਲੱਗਾ ਸੀ ਕਿ ਉਸ ਸਮੇਂ ਅਸੀਂ ਸਾਬਕਾ ਮੰਤਰੀ ਅਤੇ ਉਸ ਸਮੇਂ ਪੰਜਾਬ ਸਰਕਾਰ ਦੇ ਪਾਰਲੀਮਾਨੀ ਸਕੱਤਰ ਸ੍ਰ ਸੁਖਜਿੰਦਰ ਸਿੰਘ ਰੰਧਾਵਾ ਜੀ ਦੇ ਨਾਲ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਮੌਕੇ ਪਾਕਿਸਤਾਨ ਜਾ ਰਹੇ ਹਾਂ। ਸਾਡੇ ਨਾਲ ਸਾਬਕਾ ਆਈ ਜੀ ਅਤੇ ਉਸ ਸਮੇਂ ਦੇ ਐਸ ਐਸ ਪੀ ਸ੍ਰ ਰਣਬੀਰ ਸਿੰਘ ਖਟੜਾ ਅਤੇ ਬਟਾਲੇ ਦੇ ਪ੍ਰਸਿੱਧ ਠੇਕੇਦਾਰ ਸ੍ਰ ਭੁਪਿੰਦਰ ਸਿੰਘ ਵੀ ਇਸ ਗਰੁੱਪ ਵਿੱਚ ਸ਼ਾਮਲ ਸਨ।

ਸ੍ਰ ਭੁਪਿੰਦਰ ਸਿੰਘ ਅਤੇ ਮੈਂ ਨਿਯਤ ਸਮੇਂ ਤੇ ਡਾ ਸਤਨਾਮ ਸਿੰਘ ਨਿੱਝਰ ਨਾਲ ਅਟਾਰੀ ਰੇਲਵੇ ਸਟੇਸ਼ਨ ਉੱਪਰ ਪਹੁੰਚ ਗਏ।ਕੁਝ ਦੇਰ ਬਾਅਦ ਸ੍ਰ ਸੁਖਜਿੰਦਰ ਸਿੰਘ ਰੰਧਾਵਾ ਅਤੇ ਸ੍ਰ ਰਣਬੀਰ ਸਿੰਘ ਖਟੜਾ ਵੀ ਪਹੁੰਚ ਗਏ। ਸਟੇਸ਼ਨ ਉੱਪਰ ਸ੍ਰ ਸੁਖਜਿੰਦਰ ਸਿੰਘ ਰੰਧਾਵਾ ਦੀ ਪਦਵੀ ਕਾਰਨ ਸਾਨੂੰ ਵਿਸ਼ੇਸ਼ ਵਿਅਕਤੀਆਂ ਵਾਲਾ ਵਿਸ਼ੇਸ਼ ਆਦਰ ਮਾਣ ਦਿੱਤਾ ਗਿਆ ਅਤੇ ਉਸ ਸਮੇਂ ਸਾਨੂੰ ਸਾਰਿਆਂ ਨੂੰ ਕਸਟਮ ਵਿਭਾਗ ਦੇ ਉੱਚ ਅਧਿਕਾਰੀ

ਦੇ ਰੇਲਵੇ ਸਟੇਸ਼ਨ ਉੱਪਰ ਸਥਿਤ ਦਫਤਰ ਵਿੱਚ ਲਿਜਾਇਆ ਗਿਆ। ਕਸਟਮ ਵਿਭਾਗ ਦੇ ਇਹ ਉੱਚ ਅਧਿਕਾਰੀ ਕੋਈ 30 ਸਾਲ ਦੀ ਉਮਰ ਦੇ ਨੌਜਵਾਨ ਸਨ ਅਤੇ ਮੈਨੂੰ ਉਹ ਵਿਦਵਤਾ ਦੀ ਇੱਕ ਸਾਕਾਰ ਮੂਰਤ ਲੱਗ ਰਹੇ ਸਨ। ਉਹਨਾਂ ਨੇ ਸਾਨੂੰ ਚਾਹ ਪਾਣੀ ਪਿਆਉਂਦੇ ਹੋਏ ਦੱਸਿਆ ਕਿ ਭਾਰਤ ਦੇ ਅਟਾਰੀ ਰੇਲਵੇ ਸਟੇਸ਼ਨ ਦੇ ਮੁਕਾਬਲੇ ਪਾਕਿਸਤਾਨ ਵਾਲੇ ਪਾਸੇ ਵਾਘਾ ਰੇਲਵੇ ਸਟੇਸ਼ਨ ਦਾ ਵਧੇਰੇ ਵਿਕਾਸ ਹੋਇਆ ਹੈ। ਉਹਨਾਂ ਥੋੜ੍ਹੀ ਨਿਰਾਸ਼ਾ ਪ੍ਰਗਟਾਉਂਦੇ ਹੋਏ ਕਿਹਾ ਕਿ ਪਤਾ ਨਹੀਂ ਭਾਰਤ ਸਰਕਾਰ ਅਟਾਰੀ ਰੇਲਵੇ ਸਟੇਸ਼ਨ ਦਾ ਲੋੜੀਂਦਾ ਵਿਕਾਸ ਕਿਉਂ ਨਹੀਂ ਕਰ ਰਹੀ? ਉਹਨਾਂ ਨੇ ਰੰਧਾਵਾ ਸਾਹਿਬ ਨੂੰ ਇਸ ਰੇਲਵੇ ਸਟੇਸ਼ਨ ਦਾ ਵਿਕਾਸ ਕਰਵਾਉਣ ਲਈ ਆਪਣਾ ਪ੍ਰਭਾਵ ਵਰਤਣ ਲਈ ਬੇਨਤੀ ਕੀਤੀ। ਜਦੋਂ ਉਹਨਾਂ ਕੋਲੋਂ ਰੰਧਾਵਾ ਸਾਹਿਬ ਨੇ ਇਸ ਸਬੰਧੀ ਕਿਸੇ ਚਿੱਠੀ ਪੱਤਰ ਬਾਰੇ ਪੁੱਛਿਆ, ਤਾਂ ਉਹਨਾਂ ਦੱਸਿਆ ਕਿ ਰੇਲਵੇ ਸਟੇਸ਼ਨ ਦੀਆਂ ਜ਼ਰੂਰਤਾਂ ਅੰਤਰ ਵਿਭਾਗੀ ਹਨ, ਇਸ ਕਰਕੇ ਉਹ ਇਸ ਸਬੰਧੀ ਕੋਈ ਚਿੱਠੀ ਪੱਤਰ ਨਹੀਂ ਦੇ ਸਕਦੇ।

ਰੰਧਾਵਾ ਸਾਹਿਬ ਨੇ ਤੁਰੰਤ ਕਿਸੇ ਨੂੰ ਫੋਨ ਮਿਲਾਇਆ। ਉਹ ਕਹਿ ਰਹੇ ਸਨ ਕਿ ਅੰਕਲ ਜੀ! ਇਸ ਸਮੇਂ ਅਸੀਂ ਅਟਾਰੀ ਰੇਲਵੇ ਸਟੇਸ਼ਨ ਉੱਪਰ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਮੌਕੇ ਪਾਕਿਸਤਾਨ ਜਾਣ ਲਈ ਬੈਠੇ ਹੋਏ ਹਾਂ। ਇਸ ਰੇਲਵੇ ਸਟੇਸ਼ਨ ਦਾ ਬੜਾ ਬੁਰਾ ਹਾਲ ਹੈ। ਇੱਥੋਂ ਤੱਕ ਕਿ ਬੁਨਿਆਦੀ ਸਹੂਲਤਾਂ ਦੀ ਵੀ ਬਹੁਤ ਜਿਆਦਾ ਕਮੀ ਹੈ। ਤੁਸੀਂ ਸੈਂਟਰ ਵਿਚ ਹੋ। ਇਸ ਰੇਲਵੇ ਸਟੇਸ਼ਨ ਦਾ ਕੋਈ ਸੁਧਾਰ ਕਰਵਾਉ। ਉਹਨਾਂ ਦੀ ਆਪਸੀ ਥੋੜ੍ਹੀ ਦੇਰ ਗੱਲ ਹੋਈ ਅਤੇ ਟੈਲੀਫੋਨ ਬੰਦ ਕਰ ਕੇ ਉਸ ਅਧਿਕਾਰੀ ਨੂੰ ਕਹਿਣ ਲੱਗੇ ਕਿ ਤੁਸੀਂ ਜੋ ਚਾਹੁੰਦੇ ਹੋ, ਉਹ ਹੋ ਜਾਵੇਗਾ। ਮੇਰੀ ਡਾ ਮਨੋਹਰ ਸਿੰਘ ਗਿੱਲ ਹੁਰਾਂ ਨਾਲ ਦਿੱਲੀ ਗੱਲ ਹੋ ਗਈ ਹੈ, ਉਹਨਾਂ ਕਿਹਾ ਹੈ ਕਿ ਜੋ ਕੁਝ ਤੁਸੀਂ ਕਰਵਾਉਣਾ ਚਾਹੁੰਦੇ ਹੋ, ਉਹ ਕਿਸੇ ਐਨ ਜੀ ਓ ਕੋਲੋਂ ਲਿਖਵਾ ਕੇ ਭੇਜ ਦਿਉ। ਅਸੀਂ ਹੁਣ ਅੱਜ ਪਾਕਿਸਤਾਨ ਜਾ ਰਹੇ ਹਾਂ, ਪੰਜਵੇਂ ਦਿਨ ਅਸੀਂ ਪਰਤ ਆਉਣਾ ਹੈ, ਤੁਸੀਂ ਸਾਡੇ ਆਉਂਦਿਆਂ ਨੂੰ ਲਿਸਟ ਤਿਆਰ ਕਰ ਲੈਣੀ। ਇਸ ਮੌਕੇ ਡਾ ਨਿੱਝਰ ਨੇ ਰੰਧਾਵਾ ਸਾਹਿਬ ਨੂੰ ਕਿਹਾ ਕਿ ਪ੍ਰੋ ਗਿੱਲ ਖ਼ੁਦ ਬਟਾਲੇ ਵਿੱਚ ਸਿਟੀਜ਼ਨਜ਼ ਸੋਸ਼ਲ ਵੈਲਫੇਅਰ ਫੋਰਮ ਨਾਂ ਦੀ ਐਨ ਜੀ ਓ ਚਲਾ ਰਹੇ ਹਨ, ਇਹ ਚਿੱਠੀ ਲਿਖਣ ਵਾਲਾ ਕੰਮ ਇਹ ਕਰ ਲੈਣਗੇ। ਪਰ ਉਸ ਉੱਚ ਕਸਟਮ ਅਧਿਕਾਰੀ ਨੇ ਸਰਕਾਰੀ ਬੰਧਨਾਂ ਕਾਰਨ ਲਿਸਟ ਤਿਆਰ ਕਰਨ ਵਿਚ ਥੋੜ੍ਹੀ ਹਿਚਕਚਾਹਟ ਵਿਖਾਉਂਦੇ ਹੋਏ ਰੰਧਾਵਾ ਸਾਹਿਬ ਨੂੰ ਕਿਹਾ ਕਿ ਮੈਂ ਆਪਣੇ ਵਿਭਾਗ ਨਾਲ ਸਬੰਧਤ ਲਿਸਟ ਤਾਂ ਤਿਆਰ ਕਰ ਕੇ ਦੇ ਦੇਵਾਂਗਾ, ਪਰ ਬਾਕੀ ਵਿਭਾਗਾਂ ਦੀਆਂ ਲੋੜਾਂ ਬਾਰੇ ਲਿਸਟ ਤਿਆਰ ਕਰ ਕੇ ਦੇਣੀ ਸਰਕਾਰੀ ਨਿਯਮਾਂ ਦੀ ਉਲੰਘਣਾ ਹੈ।

ਹੁਣ ਤੱਕ ਇਸ ਦਫ਼ਤਰ ਵਿੱਚ ਸਾਰਾ ਮਾਹੌਲ ਗੈਰ ਰਸਮੀ ਬਣ ਚੁੱਕਾ ਸੀ ਅਤੇ ਸਾਡੇ ਸਫਰ ਦੀਆਂ ਸਾਰੀਆਂ ਕਾਰਵਾਈਆਂ ਆਪਣੇ ਆਪ ਹੋਈ ਜਾ ਰਹੀਆਂ ਸਨ। ਮੈਂ ਉਹਨਾਂ ਦੀ ਇਸ ਗੱਲ ਬਾਤ ਵਿੱਚ ਦਖ਼ਲ ਦੇਂਦਿਆਂ ਉਸ ਉੱਚ ਕਸਟਮ ਅਧਿਕਾਰੀ ਨੂੰ ਸੁਝਾਅ ਦਿੱਤਾ ਕਿ ਮੈਂ ਵੀ ਪੰਜਾਬ ਸਰਕਾਰ ਦਾ ਇੱਕ ਰਿਟਾਇਰ ਕਰਮਚਾਰੀ ਹਾਂ। ਤੁਸੀਂ ਬਿਲਕੁਲ ਠੀਕ ਕਹਿ ਰਹੇ ਹੋ ਕਿ ਤੁਹਾਡੇ ਵੱਲੋਂ ਬਾਕੀ ਵਿਭਾਗਾਂ ਦੀਆਂ ਲੋੜਾਂ ਬਾਰੇ ਲਿਸਟ ਤਿਆਰ ਕਰ ਕੇ ਦੇਣੀ ਸਰਕਾਰੀ ਨਿਯਮਾਂ ਦੀ ਉਲੰਘਣਾ ਹੈ। ਪਰ ਸਰ, ਜੇਕਰ ਤੁਸੀਂ ਸਾਡੇ ਆਉਣ ਤੱਕ ਆਪਣੇ ਅਧੀਨ ਕਰਮਚਾਰੀਆਂ ਰਾਹੀਂ ਬਾਕੀ ਵਿਭਾਗਾਂ ਦੀਆਂ ਲੋੜਾਂ ਬਾਰੇ ਲਿਸਟਾਂ ਤਿਆਰ ਕਰਵਾ ਦੇਵੋ ਅਤੇ ਇਸ ਤੋਂ ਬਾਅਦ ਸਾਡੇ ਵਾਪਸ ਆਉਣ ਉੱਪਰ ਉਹ ਲਿਸਟਾਂ ਸਾਨੂੰ ਨਾ ਦੇਣੀਆਂ, ਅਤੇ ਅਸੀਂ ਉਹ ਸਾਰੀਆਂ ਚੀਜ਼ਾਂ

ਤੁਹਾਡੇ ਕੋਲੋਂ ਨੋਟ ਕਰ ਲਵਾਂਗੇ। ਤੁਸੀਂ ਆਪਣੀਆਂ ਲਿਸਟਾਂ ਵਾਲੇ ਸਾਰੇ ਕਾਗਜ਼ ਆਪਣੇ ਕੋਲ ਹੀ ਰੱਖ ਲੈਣੇ, ਇਸ ਨਾਲ ਸਰਕਾਰੀ ਨਿਯਮਾਂ ਦੀ ਉਲੰਘਣਾ ਵੀ ਨਹੀਂ ਹੋਵੇਗੀ। ਇਸ ਗੱਲ ਬਾਰੇ ਸਾਰਿਆਂ ਵਿੱਚ ਸਹਿਮਤੀ ਬਣ ਗਈ।

ਇਸ ਤੋਂ ਬਾਅਦ ਪੰਜਵੇਂ ਦਿਨ ਸਾਡੀ ਭਾਰਤ ਵਾਪਸੀ ਮੌਕੇ ਮੁੜ ਉਸ ਕਸਟਮ ਅਧਿਕਾਰੀ ਨੇ ਆਪਣੇ ਦਫ਼ਤਰ ਵਿੱਚ ਚਾਹ ਪਿਆਈ। ਉਹਨਾਂ ਰੇਲਵੇ ਸਟੇਸ਼ਨ ਉੱਪਰ ਲੋੜੀਂਦੀਆਂ ਸਹੂਲਤਾਂ ਦੀ ਲਿਸਟ ਤਿਆਰ ਕਰ ਲਈ ਸੀ। ਚਾਹ ਪੀਂਦਿਆਂ ਪੀਂਦਿਆਂ ਉਹਨਾਂ ਕੋਲੋਂ ਰੇਲਵੇ ਸਟੇਸ਼ਨ ਉੱਪਰ ਲੋੜੀਂਦੀਆਂ ਸਹੂਲਤਾਂ ਦੀ ਲਿਸਟ ਦੀ ਕਾਪੀ ਕਰ ਲਈ। ਰੰਧਾਵਾ ਸਾਹਿਬ ਨੇ ਮੈਨੂੰ ਇਸ ਲਿਸਟ ਮੁਤਾਬਕ ਚਿੱਠੀ ਤਿਆਰ ਕਰਨ ਲਈ ਕਹਿ ਦਿੱਤਾ।ਰੇਲਵੇ ਸਟੇਸ਼ਨ ਦੇ ਬਾਹਰ ਸ੍ਰ ਸੁਖਜਿੰਦਰ ਸਿੰਘ ਰੰਧਾਵਾ ਹੁਰਾਂ ਦਾ ਸਰਕਾਰੀ ਅਮਲਾ ਉਹਨਾਂ ਨੂੰ ਲੈਣ ਆਇਆ ਹੋਇਆ ਸੀ। ਰੰਧਾਵਾ ਸਾਹਿਬ ਅਤੇ ਖਟੜਾ ਸਾਹਿਬ ਸਰਕਾਰੀ ਗੱਡੀਆਂ ਵਿੱਚ ਸਵਾਰ ਹੋ ਕੇ ਚਲੇ ਗਏ ਅਤੇ ਜਾਣ ਲੱਗਿਆਂ ਉਹਨਾਂ ਚਿੱਠੀ ਜਲਦੀ ਤਿਆਰ ਕਰਨ ਲਈ ਮੈਨੂੰ ਦੁਬਾਰਾ ਤਾਕੀਦ ਕੀਤੀ। ਦੂਸਰੇ ਪਾਸੇ ਡਾਕਟਰ ਸਤਨਾਮ ਸਿੰਘ ਨਿੱਝਰ ਹੁਰਾਂ ਨੇ ਬਟਾਲੇ ਤੋਂ ਆਪਣੀ ਕਾਰ ਮੰਗਵਾਈ ਹੋਈ ਸੀ। ਸਟੇਸ਼ਨ ਤੋਂ ਬਾਹਰ ਆ ਕੇ ਮੈਂ, ਡਾਕਟਰ ਸਤਨਾਮ ਸਿੰਘ ਨਿੱਝਰ ਅਤੇ ਸ੍ਰ ਭੁਪਿੰਦਰ ਸਿੰਘ ਠੇਕੇਦਾਰ ਕਾਰ ਵਿਚ ਸਵਾਰ ਹੋ ਕੇ ਬਟਾਲੇ ਪਹੁੰਚ ਗਏ।

ਮੈਂ ਘਰ ਆ ਕੇ ਦੋ ਦਿਨ ਬਾਅਦ ਚਿੱਠੀ ਤਿਆਰ ਕਰ ਕੇ ਡਾ ਸਤਨਾਮ ਸਿੰਘ ਨਿੱਝਰ ਜੀ ਨੂੰ ਦੇ ਦਿੱਤੀ ਅਤੇ ਉਹਨਾਂ ਉਹ ਚਿੱਠੀ ਸ੍ਰ ਸੁਖਜਿੰਦਰ ਸਿੰਘ ਰੰਧਾਵਾ ਜੀ ਨੂੰ ਪਹੁੰਚਾ ਦਿੱਤੀ। ਮੈਨੂੰ ਇਹ ਪਤਾ ਲੱਗਾ ਸੀ ਕਿ ਇਸ ਕੰਮ ਲਈ ਰੰਧਾਵਾ ਸਾਹਿਬ ਅਤੇ ਡਾ ਸਤਨਾਮ ਸਿੰਘ ਨਿੱਝਰ ਦਿੱਲੀ ਜਾ ਕੇ ਡਾ ਮਨੋਹਰ ਸਿੰਘ ਗਿੱਲ ਅਤੇ ਪ੍ਰਧਾਨ ਮੰਤਰੀ ਡਾ ਮਨਮੋਹਨ ਸਿੰਘ ਨੂੰ ਮਿਲ ਕੇ ਵੀ ਆਏ ਸਨ। ਬਾਅਦ

ਵਿੱਚ ਮੈਨੂੰ ਇਹ ਪਤਾ ਲੱਗਾ ਕਿ ਅਟਾਰੀ ਰੇਲਵੇ ਸਟੇਸ਼ਨ ਦੀ ਕਾਇਆ ਕਲਪ ਹੋ ਗਈ ਹੈ ਅਤੇ ਇਸ ਦੀ ਕਾਇਆ ਕਲਪ ਕਰਨ ਲਈ ਉਸ ਸਮੇਂ ਰੇਲਵੇ ਵਿਭਾਗ ਵੱਲੋਂ 140 ਕਰੋੜ ਰੁਪਏ ਖਰਚ ਕੀਤੇ ਗਏ ਸਨ। ਇਸ ਰੇਲਵੇ ਸਟੇਸ਼ਨ ਦੀ ਕਾਇਆ ਕਲਪ ਕਰਨ ਲਈ ਆਵਾਜ਼ ਉਠਾਉਣ ਦਾ ਸਿਹਰਾ ਜਿੱਥੇ ਸ੍ਰ ਸੁਖਜਿੰਦਰ ਸਿੰਘ ਰੰਧਾਵਾ ਜੀ ਨੂੰ ਜਾਂਦਾ ਹੈ, ਉੱਥੇ ਇਸ ਨੂੰ ਮੁਕੰਮਲ ਕਰਨ ਦਾ ਸਿਹਰਾ ਡਾ ਮਨੋਹਰ ਸਿੰਘ ਗਿੱਲ ਜੀ ਨੂੰ ਜਾਂਦਾ ਹੈ। ਮੈਂ ਭਾਵੇਂ 2005 ਤੋਂ ਬਾਅਦ ਅਟਾਰੀ ਰੇਲਵੇ ਸਟੇਸ਼ਨ ਵਿਖੇ ਮੁੜ ਨਹੀਂ ਜਾ ਸਕਿਆ, ਪਰ ਜਦੋਂ ਵੀ ਕਿਧਰੇ ਅਟਾਰੀ ਰੇਲਵੇ ਸਟੇਸ਼ਨ ਦਾ ਜਿਕਰ ਛਿੜਦਾ ਹੈ, ਉਸ ਸਮੇਂ ਹੀ ਮੇਰੇ ਸਾਹਮਣੇ ਇਸ ਰੇਲਵੇ ਸਟੇਸ਼ਨ ਦੀ ਕਾਇਆ ਕਲਪ ਕਰਨ ਵਿੱਚ ਡਾ ਮਨੋਹਰ ਸਿੰਘ ਗਿੱਲ ਜੀ ਵੱਲੋਂ ਪਾਏ ਯੋਗਦਾਨ ਨੂੰ ਯਾਦ ਕਰਦਿਆਂ ਮੇਰੀ ਰੂਹ ਨਸ਼ਿਆ ਜਾਂਦੀ ਹੈ। ਸੱਚ ਮੁੱਚ ਇਹੋ ਜਿਹੇ ਇਨਸਾਨ ਦੇ ਇਸ ਸੰਸਾਰ ਤੋਂ ਤੁਰ ਜਾਣ ਨਾਲ ਸਾਡਾ ਸਮਾਜ ਇੱਕ ਚੰਗੇ ਇਨਸਾਨ ਤੋਂ ਵਿਰਵਾ ਹੋ ਗਿਆ ਹੈ।

ਸੰਪਰਕ 9417234744

---

ਮਿੱਲਿਟ ਦਾ ਅੰਤਰਰਾਸ਼ਟਰੀ ਵਰ੍ਹਾ-2023

# ਰਾਗੀ ਕੇਲਾ ਸਮੂਦੀ (Smoothie)



-ਡਾ. ਨਿਧੀ ਜੈਨ

ਪਿਛਲੇ ਅੰਕ ਵਿੱਚ ਅਸੀਂ ਰਾਗੀ ਦੇ ਲੱਡੂ ਬਣਾਉਣੇ ਸਿੱਖੇ। ਇਸ ਅੰਕ ਵਿੱਚ ਅਸੀਂ ਤੁਹਾਨੂੰ ਰਾਗੀ ਅਤੇ ਕੇਲੇ ਦੀ ਸਮੂਦੀ ਬਣਾਉਣਾ ਸਿਖਾਵਾਂਗੇ। ਸਮੂਦੀ ਇਕ ਤਰ੍ਹਾਂ ਦਾ ਗਾੜ੍ਹਾ ਪੀਣ ਵਾਲਾ ਪਦਾਰਥ ਹੁੰਦਾ ਹੈ ਜੋ ਕਿ ਸ਼ੁੱਧ ਤਾਜੇ ਫਲਾਂ, ਦੁੱਧ, ਦਹੀਂ ਜਾਂ ਆਈਸ ਕਰੀਮ ਮਿਲਾ ਕੇ ਬਣਾਇਆ ਜਾਂਦਾ ਹੈ।

## ਰਾਗੀ ਕੇਲਾ ਸਮੂਦੀ ਬਣਾਉਣ ਦੀ ਵਿਧੀ

**ਸਮਗਰੀ:**

1. ਰਾਗੀ ਆਟਾ – 2 ਵੱਡੀਆਂ ਕੜਛੀਆਂ
2. ਪੱਕੇ ਹੋਏ ਕੇਲੇ – 2
3. ਖਜੂਰਾਂ – 4-5
4. ਬਦਾਮ – 6-7
5. ਅਲਸੀ ਦੇ ਬੀਜ – 1 ਚਮਚ
6. ਸਬਜ਼ਾ (ਤੁਲਸੀ) ਬੀਜ – 1 ਚਮਚ
7. ਦੁੱਧ – 1 ਗਲਾਸ
8. ਦਾਲਚੀਨੀ ਪਾਊਡਰ – 1/4 ਚਮਚ
9. ਛੋਟੀ ਇਲਾਚੀ ਦਾ ਪਾਊਡਰ – 1/2 ਚਮਚ



**ਵਿਧੀ:**

1. ਖਜੂਰਾਂ ਤੇ ਬਦਾਮਾਂ ਨੂੰ 6-7 ਘੰਟੇ ਪਹਿਲਾਂ ਭਿਉਂ ਲਵੋ।
2. ਅਲਸੀ ਤੇ ਸਬਜ਼ਾਂ ਬੀਜਾਂ ਨੂੰ ਵੀ 6-7 ਘੰਟੇ ਪਹਿਲਾਂ ਭਿਉਂ ਲਵੋ।
3. ਸਭ ਤੋਂ ਪਹਿਲਾਂ 1/2 ਕਪ ਪਾਣੀ ਵਿੱਚ ਰਾਗੀ ਦੇ ਆਟੇ ਨੂੰ ਘੋਲ ਲਵੋ, ਉਸ ਵਿੱਚ ਕੋਈ ਢੇਲੇ ਨਹੀਂ ਰਹਿਣੇ ਚਾਹੀਦੇ।
4. ਉਸ ਤੋਂ ਬਾਅਦ ਚੁੱਲ੍ਹੇ ਤੇ ਇਕ ਕਪ ਪਾਣੀ ਨੂੰ ਗਰਮ ਕਰ ਲਉ ਤੇ ਉਸ ਵਿੱਚ ਰਾਗੀ ਦੇ ਘੋਲ ਨੂੰ ਮਿਲਾ ਕੇ 4-5 ਮਿੰਟ ਤਕ ਪੱਕਣ ਦਿਉ ਜਿਸ ਨਾਲ ਇਕ ਗਾੜ੍ਹਾ ਪੇਸਟ ਬਣ ਜਾਵੇ।
5. ਉਸ ਤੋਂ ਬਾਅਦ ਉਸ ਨੂੰ ਠੰਡਾ ਹੋਣ ਦਿਉ ਅਤੇ ਫਰਿੱਜ ਵਿੱਚ ਰਖ ਦਿਉ।
6. ਫੇਰ ਇਕ ਕੇਲਾ, 6-7 ਭਿੱਜੇ ਬਦਾਮ, 4-5 ਖਜੂਰਾਂ (ਬਿਨਾਂ ਬੀਜਾਂ ਦੇ), 1 ਚਮਚ ਅਲਸੀ ਦੇ ਬੀਜ, 1 ਚਮਚ ਸਬਜ਼ਾ ਬੀਜ ਤੇ 1 ਗਿਲਾਸ ਦੁੱਧ ਮਿਕਸੀ 'ਚ ਪਾ ਕੇ ਰਲਾਉ ਜਦ ਤੱਕ ਉਹ ਇਕ ਗਾੜ੍ਹੀ ਕਰੀਮ ਵਾਲੀ ਸਮੂਦੀ ਨਾ ਬਣ ਜਾਵੇ।
7. ਉਸ ਤੋਂ ਬਾਅਦ ਉਸ ਵਿੱਚ ਰਾਗੀ ਵਾਲਾ ਘੋਲ ਪਾ ਕੇ ਮਿਕਸ ਕਰੋ।
8. ਫੇਰ ਇਕ ਗਲਾਸ ਵਿੱਚ ਪਾ ਕੇ ਉਪਰੋਂ ਬਦਾਮਾਂ ਨਾਲ ਸਜਾ ਲਉ।

ਇਸੇ ਤਰ੍ਹਾਂ ਅਸੀਂ ਕੇਲੇ ਦੀ ਬਜਾਏ ਅੱਧਾ ਸੇਬ ਤੇ ਮਖਾਨਿਆਂ (ਸੁੱਕੇ ਭੁੰਨੇ ਹੋਏ) ਨਾਲ ਵੀ ਸਮੂਦੀ ਬਣਾ ਸਕਦੇ ਹਾਂ ਜਿਸ ਨੂੰ ਰਾਗੀ ਮਖਾਨਾ ਸਮੂਦੀ ਕਿਹਾ ਜਾਂਦਾ ਹੈ।

ਜੈਨ ਹਸਪਤਾਲ,
ਲੁਧਿਆਣਾ।
ਸੰਪਰਕ: 9357025693

# ਰਿਸ਼ਤੇ ਦੀ ਆਖ਼ਰੀ ਰਸਮ



-ਮੁਖ਼ਤਾਰ ਗਿੱਲ

ਪਿਛਲੇ ਕਈ ਦਿਨਾਂ ਤੋਂ ਉਸਦੀ ਸਿਹਤ ਨਾਸਾਜ਼ ਚਲ ਰਹੀ ਸੀ।ਢਲਦੀ ਉਮਰ ਦੇ ਮੱਦੇਨਜਰ ਸਿਆਣਿਆਂ ਦੀ ਕਹਾਵਤ ਆਮ ਬੋਲੀ ਜਾਂਦੀ ਸੀ, 'ਬੁੱਢਾ ਢੱਗਾ ਛੱਤੀ ਰੋਗ' ਅਨੁਸਾਰ ਉਸਨੂੰ ਚਿਰੋਕਣੀ ਖੰਘ ਅਤੇ ਹੁਣ ਸਾਹ ਲੈਣ 'ਚ ਤਕਲੀਫ, ਬਲੱਡ ਪਰੈਸ਼ਰ ਦਾ ਵਧਣਾ ਘਟਣਾ ਤੇ ਨਜ਼ਰ ਦੀ ਕਮਜੋਰੀ ਆਦਿ ਪਰੇਸ਼ਾਨੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ।ਇਕੱਲਤਾ ਦੀ ਵਜ੍ਹਾ ਕਰਕੇ ਉਹ ਤਣਾਓ ਗ੍ਰਸਤ ਵੀ ਰਹਿੰਦਾ ਸੀ।ਉਹ ਅਕਸਰ ਕਦੀ ਕਦੀ ਬਹੁਤ ਉਦਾਸ ਹੋ ਜਾਂਦਾ।ਉਹ ਇਕ ਕਿਸਮ ਦੇ ਡਿਪਰੈਸ਼ਨ 'ਚ ਰਹਿੰਦਾ ਸੀ ਅਤੇ ਨਸ਼ੇ ਵਿਚ ਅਬਾ ਤਬਾ ਬੋਲਦਾ ਰਹਿੰਦਾ ਸੀ। ਉਸਦੇ ਮੰਦਾ ਚੰਗਾ ਬੋਲਣ ਦੀ ਕਿਸੇ ਨੂੰ ਘੱਟ ਹੀ ਸਮਝ ਆਉਂਦੀ ਸੀ। ਇਕ ਦਿਨ ਉਸਦੀ ਹਾਲਤ ਬਹੁਤ ਜਿਆਦਾ ਵਿਗੜ ਗਈ। ਉਸ ਗੁਆਂਢ ਰਹਿੰਦੇ ਆਪਣੇ ਭਰਾ ਤੇ ਭਤੀਜਿਆਂ ਨੂੰ ਅਵਾਜਾਂ ਦਿੱਤੀਆਂ। ਉਹ ਆਏ ਅਤੇ ਉਸਦੇ ਸ਼ਹਿਰ ਵਾਲੇ ਛੋਟੇ ਪੁੱਤਰ ਨੂੰ ਫੋਨ ਕਰਕੇ ਮਾਂ ਜਾਏ ਦਾ 'ਰਿਸ਼ਤਾ' ਨਿਭਾ ਗਏ। ਉਸਦਾ ਛੋਟਾ ਪੁੱਤਰ ਸ਼ਹਿਰੋਂ ਸ਼ਾਮੀ ਆਇਆ। ਬਿਮਾਰ ਪਿਓ ਦੀ ਮਿਜਾਜ ਪੁਰਸੀ ਦੀ ਥਾਂ ਆਪਣੇ ਭਤੀਜੇ ਦੇ ਘਰ ਚਲਾ ਗਿਆ ਜਿਸਨੂੰ ਉਸਨੇ ਸ਼ਹਿਰ ਬੂਟਾਂ ਵਾਲ਼ੀ ਦੁਕਾਨ 'ਤੇ ਲਵਾਇਆ ਸੀ। ਚਾਚੇ ਤੇ ਚਾਚੇ ਦੇ ਪੁੱਤ ਭਰਾ ਦੀ ਸਲਾਹ ਨਾਲ ਬਜੁਰਗ ਪਿਓ ਨੂੰ ਅਗਲੀ ਸਵੇਰ ਨੂੰ ਹਸਪਤਾਲ ਲੈ ਜਾਣ ਦਾ ਫੈਸਲਾ ਕਰਕੇ ਚਾਚਾ ਭਤੀਜੇ ਸਾਰੇ ਖਾ ਪੀ ਕੇ ਸੌਂ ਗਏ।

ਅੱਜ ਦੇ ਦੌਰ ਵਿਚ ਰਿਸ਼ਤਿਆਂ ਵਿਚ ਆਈਆਂ ਦੂਰੀਆਂ ਦੀ ਤਾਂ ਸਮਝ ਆਉਂਦੀ ਹੈ ਪਰ ਲਹੂ ਮਾਸ ਤੇ ਆਂਦਰਾਂ ਨਾਲ ਬੱਝੇ ਰਿਸ਼ਤਿਆਂ ਦਾ ਇਸ ਤਰ੍ਹਾਂ ਨਫਰਤ ਦੀ ਦਲਦਲ ਵਿਚ ਗਰਕ ਜਾਣਾ, ਸਮਝ ਨਹੀਂ ਆਉਂਦਾ।ਕਦੇ ਘਰਾਂ ਦੀ ਆਨ ਤੇ ਸ਼ਾਨ ਰਹੇ ਬਜੁਰਗਾਂ ਨੂੰ ਨਵੀਂ ਪੀੜ੍ਹੀ ਇਕ ਫਾਲਤੂ ਵਸਤ ਸਮਝ ਉਨ੍ਹਾਂ ਦਾ ਤ੍ਰਿਸਕਾਰ ਹੀ ਨਹੀਂ ਕਰ ਰਹੀ ਸਗੋਂ ਉਨ੍ਹਾਂ ਨੂੰ ਅਖੋਂ ਪਰੋਖਾ ਵੀ ਕਰ ਰਹੀ ਹੈ।ਟੁੱਟ ਰਹੇ ਸਾਂਝੇ ਪਰਿਵਾਰਾਂ ਦੇ ਬਜੁਰਗ ਮਾਤਾ ਪਿਤਾ, ਕਿਸ ਨੂੰਹ ਪੁੱਤ ਦੇ ਹਿੱਸੇ ਆਉਣਗੇ? ਕਿਸ ਨਾਲ ਮਹੀਨਾ ਮਹੀਨਾ ਰਹਿ ਕੇ ਰੋਟੀ ਟੁੱਕ ਖਾਣਗੇ ਅਤੇ ਉਨ੍ਹਾਂ ਨੂੰ ਕਦੋਂ ਨੂੰਹ ਪੁੱਤ ਧੱਕੇ ਮਾਰ, ਘਰੋਂ ਕੱਢ ਦੂਸਰੇ ਭਰਾ ਦੇ ਘਰ ਤੋਰ ਦਿੱਤਾ ਜਾਵੇਗਾ,ਇਹ ਦੁੱਖ ਦਰਦ ਪੀੜਤ ਹੀ ਜਾਣ ਸਕਦੇ ਹਨ।ਕਿਉਂਕਿ ਉਮਰ ਦੇ ਇਸ ਆਖਰੀ ਪੜਾਅ ਦੌਰਾਨ ਦੋਵਾਂ ਜੀਆਂ ਨੂੰ ਇਕ ਦੂਸਰੇ ਦੇ ਸਹਾਰੇ ਬਿਨਾਂ, ਰਹਿੰਦਾ ਵਕਤ ਗੁਜ਼ਾਰਨਾ ਮੁਸ਼ਕਿਲ ਹੀ ਨਹੀਂ ਅਸੰਭਵ ਜਰੂਰ ਹੁੰਦਾ ਹੈ।ਪਰ ਇਨ੍ਹਾਂ ਬੇਰਹਿਮ ਸਮਿਆਂ ਵਿਚ ਬੇਬਸ ਤੇ ਲਾਚਾਰ ਮਾਂ ਪਿਓ ਨੂੰ ਭਰਾ ਆਪਸ ਵਿਚ ਵੰਡ ਲੈਂਦੇ ਹਨ।

ਬਜੁਰਗਾਂ ਦੀ ਜੱਦੀ ਪੁਸ਼ਤੀ ਸੰਪਤੀ ਨੂੰ ਲੈ ਕੇ ਭੈਣਾਂ ਭਰਾਵਾਂ ਵਿਚ ਵੰਡ ਵੰਡਾਈ ਕਰਕੇ ਕਚਿਹਰੀਆਂ ਵਿਚ ਮੁਕੱਦਮੇ ਚਲ ਰਹੇ ਹਨ। ਲਹੂ ਮਾਸ ਦੇ ਰਿਸ਼ਤੇ ਇਸ ਤਰ੍ਹਾਂ ਸੰਵੇਦਨਹੀਣ ਅਤੇ ਮਹੱਤਵਹੀਣ ਹੋ ਜਾਣਗੇ, ਰਿਸ਼ਤਿਆਂ ਦਾ ਇਸ ਤਰ੍ਹਾਂ ਘਾਣ ਹੋ ਜਾਵੇਗਾ, ਰਿਸ਼ਤਿਆਂ ਦਰਮਿਆਨ ਤਰੇੜਾਂ ਏਨੀਆਂ ਡੂੰਘੀਆਂ ਹੋ ਜਾਣਗੀਆਂ ਕਿ ਧੀਆਂ ਪੁੱਤ ਆਪਣੇ ਬਜੁਰਗ ਮਾਪਿਆਂ ਨੂੰ ਨਜ਼ਰ ਅੰਦਾਜ ਕਰਕੇ ਆਪਣੀ ਹੀ ਸਿਰਜੀ ਦੁਨੀਆਂ ਵਿਚ ਗੁਆਚ ਜਾਣਗੇ।ਇਸ ਮੰਦਭਾਗੇ ਵਰਤਾਰੇ ਦੀ ਕਿਸੇ ਨੇ ਕਲਪਨਾ ਵੀ ਨਹੀਂ ਸੀ ਕੀਤੀ।

ਕਦੇ ਇਸ ਕਹਾਣੀ ਦੇ ਪਾਤਰ ਦੀ ਪਿੰਡ ਨੁਮਾ ਕਸਬੇ ਦੇ ਬਜ਼ਾਰ ਵਿਚ ਬਜ਼ਾਜੀ ਦੀ ਚੰਗੀ ਚਲਦੀ ਦੁਕਾਨ ਹੁੰਦੀ ਸ਼ੀ।ਉਸਦੇ ਰਾਜ ਕਲਾਥ ਸਟੋਰ ਤੋਂ ਹਰ ਕਿਸਮ ਦਾਜ਼ ਵਰੀ ਸਮੇਤ ਹਰ ਪ੍ਰਕਾਰ ਦਾ ਕੱਪੜਾ ਬਜਾਰ ਨਾਲੋਂ ਸਸਤਾ ਮਿਲ ਜਾਂਦਾ ਸੀ।ਪੱਕੀਆਂ ਸਾਮੀਆਂ ਨਾਲ ਉਧਾਰ ਸੁਧਾਰ ਵੀ ਚਲਦਾ ਸੀ ਜਿਹੜਾ ਹਾੜ੍ਹੀ ਸਾਉਣੀ ਨੂੰ ਉਗਰਾਹ ਲਿਆ ਜਾਂਦਾ ਸੀ।ਜਿਸ ਕਰਕੇ ਉਸਦਾ ਕਾਰੋਬਾਰ ਚੰਗਾ ਚਲ ਰਿਹਾ ਸੀ।ਇਸ ਬਜਾਜੀ ਦੀ ਕਮਾਈ ਦੇ ਸਿਰ 'ਤੇ ਉਸਨੇ ਆਪਣੇ ਚਾਰ ਧੀਆਂ ਪੁੱਤਾਂ ਦਾ ਪਾਲਣ ਪੋਸ਼ਣ ਕੀਤਾ, ਪੜ੍ਹਾ ਲਿਖਾ ਵੱਡੀਆਂ ਧੀਆਂ ਨੂੰ ਟੀਚਰ ਲਵਾ, ਚੰਗੇ ਘਰੀਂ ਵਿਆਹਿਆ।ਫਿਰ ਉਸਨੇ ਸਾਰਾ ਧਿਆਨ ਛੋਟੇ

ਪੁੱਤਰਾਂ ਦੀ ਜ਼ਿੰਦਗੀ ਬਣਾਉਣ ਵੱਲ ਲਾ ਦਿੱਤਾ। ਇਸ ਤਰ੍ਹਾਂ ਦਿਨ ਲੰਘਦੇ ਗਏ।

ਆਖ਼ਰ ਉਸਦੀ ਆਪਣੀ ਉਮਰ 'ਤੇ ਵੀ ਬੁਢਾਪੇ ਦਾ ਅਸਰ ਪੈਣਾ ਸ਼ੁਰੂ ਹੋ ਗਿਆ ਸੀ।ਉਸਦੀ ਨਜ਼ਰ ਵੀ ਬਹੁਤ ਕਮਜੋਰ ਹੋ ਗਈ ਸੀ।ਬਾਕੀ ਦੀ ਕਸਰ ਬਾਬਿਆਂ ਵੱਲੋਂ ਲਗਾਏ 'ਫ੍ਰੀ ਅੱਖਾਂ ਦੇ ਆਪਰੇਸ਼ਨ ਕੈਂਪ' ਦੌਰਾਨ ਕਥਿਤ ਨੇਤਰ ਰੋਗਾਂ ਦੇ ਮਾਹਰ ਡਾਕਟਰ ਦੀ ਲਾਪਰਵਾਹੀ ਨੇ ਉਸਨੂੰ ਤਕਰੀਬਨ ਅੰਨਾਂ ਹੀ ਕਰ ਦਿੱਤਾ ਸੀ।ਉਸਦੀ ਦੁਕਾਨਦਾਰੀ ਛੁੱਟ ਗਈ ਤੇ ਉਹ ਘਰ ਆ ਬੈਠਾ। ਪੁੱਤਰ ਦੁਕਾਨ 'ਤੇ ਬਹਿੰਦੇ ਜਰੂਰ ਸਨ ਪਰ ਇਸ ਕਾਰੋਬਾਰ ਵਿਚ ਦਿਲਚਸਪੀ ਨਾ ਹੋਣ ਕਾਰਨ ਉਨ੍ਹਾ ਦਾ ਕੰਮ ਕਾਰ ਹੇਠਾਂ ਨੂੰ ਜਾਣ ਲੱਗਾ।

ਭੈਣਾਂ ਤੋਂ ਚੋਰੀ ਦੋਵਾਂ ਭਰਾਵਾਂ ਅੱਡੇ ਵਿਚਲੀ ਬਜਾਜੀ ਵਾਲੀ ਦੁਕਾਨ ਵੇਚ ਦਿੱਤੀ। ਦੁਕਾਨ ਤੋਂ ਮਿਲੀ ਰਕਮ ਦੋਵਾਂ ਭਰਾਵਾਂ ਵੰਡ ਲਈ।ਵੱਡਾ ਕਿਸੇ ਏਜੰਟ ਰਾਹੀਂ ਬਾਹਰ (ਵਿਦੇਸ਼) ਚਲਾ ਗਿਆ ਅਤੇ ਛੋਟੇ ਨੇ ਸ਼ਹਿਰ ਲੱਗੀ ਲਗਾਈ ਦੁਕਾਨ ਖਰੀਦ ਆਪਣੀ ਮਰਜੀ ਦਾ ਕੰਮ ਧੰਦਾ ਸ਼ੁਰੂ ਕਰ ਲਿਆ।ਕਿਉਂਕਿ ਉਸਦੇ ਸਹੁਰੇ ਸ਼ਹਿਰ ਸਨ ਤੇ ਉਹ ਸ਼ਹਿਰ ਵੱਸ ਗਿਆ।ਬਜੁਰਗ ਪਿੰਡ ਇਕੱਲਾ ਰਹਿ ਗਿਆ ਕਿਉਂਕਿ ਉਸਦੀ ਘਰਾਵਾਲੀ ਤਿੰਨ ਕੁ ਸਾਲ ਪਹਿਲਾਂ ਚਲ ਵੱਸੀ ਸੀ।ਉਸਨੂੰ ਹੁਣ ਬੁਢਾਪਾ ਕੱਟਣ ਲਈ ਧੀਆਂ ਪੁੱਤਾਂ ਦੇ ਸਹਾਰੇ ਦੀ ਲੋੜ ਸੀ।ਕਈ ਸਾਲ ਪਹਿਲਾਂ ਵਿਆਹਾਂ ਤੋਂ ਬਾਅਦ ਉਨ੍ਹਾਂ ਦੀਆਂ ਭੈਣਾਂ ਨੇ ਘਰ ਤੇ ਪਲਾਟਾਂ ਵਿਚੋਂ ਆਪਣਾ ਹਿੱਸਾ ਮੰਗਿਆਂ ਸੀ ਪਰ ਭਰਾਵਾਂ ਨੇ ਉਨ੍ਹਾਂ ਨੂੰ ਦੇਣ ਤੋਂ ਇਨਕਾਰ ਕਰ ਦਿੱਤਾ ਸੀ।ਭੈਣਾਂ ਨੇ ਪਿਓ ਤੇ ਭਰਾਵਾਂ ਨਾਲ ਮਿਲਣਾ ਵਰਤਣਾ, ਆਉਣਾ ਜਾਣਾ ਤੇ ਬੋਲਚਾਲ ਬਿਲਕੁਲ ਹੀ ਬੰਦ ਕਰ ਦਿੱਤਾ ਸੀ।

ਬਜੁਰਗ ਬਾਪ ਰੋਟੀ ਤੋਂ ਵੀ ਮੁਥਾਜ ਹੋ ਗਿਆ।ਉਸਦੀ ਆਮਦਨ ਦਾ ਸਾਧਨ ਮਹੀਨੇ ਵਾਰ ਮਿਲਦੀ ਬੁਢਾਪਾ ਪੈਨਸ਼ਨ ਸੀ।ਕਦੀ ਬਾਹਰੋਂ ਵੱਡਾ ਪੁੱਤਰ ਕੁੱਝ ਪੈਸੇ ਭੇਜ ਦਿੰਦਾ ਸੀ।ਪਰ ਉਸਨੂੰ ਸ਼ਰਾਬ ਦੀ ਬੁਰੀ ਲਤ ਸੀ।ਉਹ ਪਿੰਡ ਦੇ ਅੱਡੇ ਤੋਂ ਚਾਹ ਬੰਦ (ਰਸ) ਭਿਉਂ ਭਿਉਂ ਪੀ ਆਉਂਦਾ।ਦੁਪਹਿਰੇ ਕੁਲਚਿਆਂ ਛੋਲਿਆ ਵਾਲੇ ਤੋਂ ਭਿੱਜਾ ਕੁਲਚਾ ਪੈਕ ਕਰਵਾ ਘਰ ਲੈ ਆਉਂਦਾ।ਸ਼ਰਾਬ ਤਾਂ ਪਿੰਡ ਚੋਂ ਕਈ ਥਾਈਂ ਮਿਲ ਜਾਂਦੀ ਸੀ।ਘਰ ਵੀ ਪਹੁੰਚਾ ਦਿੰਦੇ ਸਨ।ਫਿਰ ਉਮਰ ਨੇ ਮਾਰੂ ਅਸਰ ਪਾਇਆ ਕਿ ਮੰਜੇ ਨਾਲ ਮੰਜਾ ਹੋ ਗਿਆ।ਉਹ ਚਲਣ ਫਿਰਨ ਤੋਂ ਆਤੁਰ ਹੋ ਗਿਆ।ਗਆਂਢ ਰਹਿੰਦੇ ਪਰਿਵਾਰ ਸਮੇਤ ਸਕੇ ਛੋਟੇ ਭਰਾ ਨੇ ਵੀ ਉਹਦੀ ਖਾਣ ਪੀਣ ਦੀ ਲੋੜ ਨੂੰ ਅੱਖੋਂ ਪਰੋਖਾ ਕਰ ਦਿੱਤਾ ਸੀ।ਕਦੇ ਗੁਰੁਦੁਆਰੇ ਸਾਹਿਬ ਤੇ ਕਦੇ ਕਿਸੇ ਲੰਗਰ ਤੋਂ ਖਾ ਪੀ ਔਖਾ ਸੌਖਾ ਹੋ ਕੇ ਸਮਾਂ ਲੰਘਾਉਂਦਾ ਰਿਹਾ।

ਇਕ ਸ਼ਾਮ ਨੂੰ ਉਸਦੀ ਹਾਲਤ ਜਿਆਦਾ ਹੀ ਵਿਗੜ ਗਈ।ਉਸ ਆਵਾਜ਼ਾਂ ਮਾਰੀਆਂ।ਆਂਢ ਗੁਆਂਢ ਨੇ ਉਸਨੂੰ ਤੜਫਦਾ ਵੇਖ ਪਹਿਲਾਂ ਅੱਡੇ ਵਾਲਾ ਡਾਕਟਰ ਬੁਲਾਇਆ ਤੇ ਫਿਰ ਸ਼ਹਿਰ ਵਾਲੇ ਉਸਦੇ ਪੁੱਤ ਨੂੰ ਫੋਨ ਕੀਤਾ। ਡਾਕਟਰ ਨੇ ਤਾਕਤ ਦੇ ਟੀਕੇ ਲਾਏ ਜਿਸ ਕਰਕੇ ਉਹ ਰਾਤ ਟਿਕਿਆ ਰਿਹਾ।ਬਜੁਰਗ ਰਾਤ ਭਰ ਤੜਫਦਾ ਰਿਹਾ।ਅਗਲੇ ਦਿਨ ਸਵੇਰੇ ਜਦੋਂ ਪੁੱਤਰ ਪਤਾ ਲੈਣ ਆਇਆ ਤਾਂ ਪਿਓ ਦਾ ਸਾਹ ਟੁੱਟ ਰਿਹਾ ਸੀ।ਜਦੋਂ ਹਸਪਤਾਲ ਲੈ ਕੇ ਗਏ ਤਾਂ ਡਾਕਟਰ ਨੇ ਚੈੱਕ ਕਰਕੇ ਸਿਰ ਫੇਰ ਦਿੱਤਾ।ਉਹ ਰਾਹ ਵਿਚ ਦਮ ਤੋੜ ਚੁੱਕਾ ਸੀ। ਪੁੱਤ ਨੇ ਦੋਵਾਂ ਭੂਆ ਤੇ ਭੈਣਾਂ ਨੂੰ ਫੋਨ ਕੀਤੇ।ਮਰਨ ਵਾਲੇ ਦੇ ਛੋਟੇ ਭਰਾ, ਸ਼ਰੀਕਾ ਬਰਾਦਰੀ ਤੇ ਹੋਰ ਦੁਕਾਨਦਾਰਾਂ ਨੇ ਉਸਨੂੰ ਸ਼ਮਸ਼ਾਨ ਘਾਟ ਪਹੁੰਚਾਇਆ।ਆਪਣੇ ਪੁੱਤਾਂ ਨਾਲ ਭੂਆ ਵੀ ਤੇ ਭੈਣਾਂ ਵੀ ਆ ਗਈਆਂ।ਮੜ੍ਹੀਆਂ ਵਿਚ ਨਰਾਜ ਚਲ ਰਹੀਆਂ ਦੋਵਾਂ ਭੂਆਂ ਨੇ ਭਤੀਜੇ ਭਤੀਜੀਆਂ ਨੂੰ ਗਲੇ ਲਗਾ ਦਿਲਾਸਾ ਵੀ ਨਹੀਂ ਸੀ ਦਿੱਤਾ ਅਤੇ ਨਾਂ ਹੀ ਆਪਣੇ ਸਕੇ ਭਰਾ ਦੇ ਅਕਾਲ ਚਲਾਣੇ ਦਾ ਅਫਸੋਸ ਪ੍ਰਗਟ ਕੀਤਾ।ਨੇੜਲੇ ਰਿਸ਼ਤੇ ਦੀ ਵੀ ਪ੍ਰਵਾਹ ਨਾਂ ਕਰਦਿਆਂ ਗਲੇ ਲਗਾ ਕੇ ਭਤੀਜਿਆਂ ਨਾਲ ਦੁੱਖ ਸਾਂਝਾ ਨਾ ਕੀਤਾ।ਬਾਬਾ ਜੀ ਨੇ ਭੋਗ ਦਾ ਦਿਨ ਦਸਿਆ ਤੇ ਦੋਵੇਂ ਭੂਆ ਮੜ੍ਹੀਆਂ ਵਿਚੋਂ ਹੀ ਆਪੋ ਆਪਣੇ ਘਰੀਂ ਪਰਤ ਗਈਆਂ ਸਨ।ਬਾਹਰ ਰਹਿੰਦੇ ਪੁੱਤ ਨੇ ਆਪਣੇ ਛੋਟੇ ਭਰਾ ਨੂੰ ਫੋਨ ਕੀਤਾ ਕਿ, "ਪਿਓ ਦੀ ਆਖ਼ਰੀ ਰਸਮ 'ਭੋਗ ਤੇ ਅੰਤਿਮ ਅਰਦਾਸ' ਤੇ ਲੰਗਰ ਪਾਣੀ ਆਦਿ ਦੀ ਸੇਵਾ ਸਾਂਭ ਲਵੀਂ। ਮੈਂ ਆਪਣਾ ਹਿੱਸਾ ਤੇਰੇ ਬੈਂਕ ਅਕਾਊਂਟ ਵਿਚ ਟਰਾਂਸਫਰ ਕਰ ਦਿੱਤਾ ਹੈ। ਸੋ ਰਿਸ਼ਤੇਦਾਰਾਂ ਤੋਂ ਨਾ ਪਹੁੰਚ ਸਕਣ ਕਰਕੇ, ਮੇਰੀ ਮਜਬੂਰੀ ਨੂੰ ਸਮਝਦਿਆਂ ਮੁਆਫੀ ਮੰਗ ਲਵੀਂ। ਮੈਂ ਮਾਂ ਦੇ ਭੋਗ 'ਤੇ ਆਇਆ ਸੀ ਤੇ ਉਸਦੀਆਂ ਆਖਰੀ ਰਸਮਾਂ ਨਿਭਾ ਗਿਆ ਸੀ। ਇਸ ਤਰ੍ਹਾਂ ਪਿਓ ਦੀਆਂ ਆਖਰੀ ਰਸਮਾਂ ਨਿਭਾਉਣ ਦੀ ਹੁਣ ਤੇਰੀ ਵਾਰੀ ਹੈ"।

ਇਸ ਮੰਦਭਾਗੇ ਵਰਤਾਰੇ ਨੂੰ ਮਾਂ ਪਿਓ ਦੇ 'ਰਿਸ਼ਤੇ ਦੀ ਆਖ਼ਰੀ ਰਸਮ' ਹੀ ਤਾਂ ਕਿਹਾ ਜਾਵੇਗਾ।

ਪ੍ਰੀਤ ਨਗਰ- 143109 (ਅੰਮ੍ਰਿਤਸਰ)
ਸੰਪਰਕ- 98140-82217

# ਸ਼੍ਰੋਮਣੀ ਪੰਜਾਬੀ ਕਵੀ ਪ੍ਰੋ. ਅਨੂਪ ਸਿੰਘ ਵਿਰਕ ਦਾ ਦਿਹਾਂਤ

ਪ੍ਰੋ. ਵਿਰਕ ਦਾ ਚਲਾਣਾ ਪੰਜਾਬੀ ਮਾਂ ਬੋਲੀ ਲਈ ਵੱਡਾ ਘਾਟਾ – ਡਾ. ਦਰਸ਼ਨ ਸਿੰਘ 'ਆਸ਼ਟ'

ਹਰਫ਼ਾਂ ਦੇ ਦੀਪਕ ਜਗਾਉਣ ਵਾਲੇ ਸ਼੍ਰੋਮਣੀ ਪੰਜਾਬੀ ਕਵੀ ਪ੍ਰੋ. ਅਨੂਪ ਸਿੰਘ ਵਿਰਕ (76) ਨਹੀਂ ਰਹੇ। ਪ੍ਰੋ. ਵਿਰਕ ਦੇ ਦਿਹਾਂਤ ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਕਿਹਾ ਕਿ ਪ੍ਰੋ. ਵਿਰਕ ਦੇ ਦਿਹਾਂਤ ਨਾਲ ਪੰਜਾਬੀ ਮਾਂ ਬੋਲੀ ਨੂੰ ਵੱਡਾ ਘਾਟਾ ਪਿਆ ਹੈ। ਡਾ. 'ਆਸ਼ਟ' ਨੇ ਦੱਸਿਆ ਕਿ ਪਾਕਿਸਤਾਨ ਦੇ ਜ਼ਿਲ੍ਹਾ ਗੁਜਰਾਂਵਾਲਾ ਦੇ ਪਿੰਡ ਨੱਢਾ ਵਿਚ 21 ਮਾਰਚ,1946 ਨੂੰ ਜਨਮੇ ਪ੍ਰੋ. ਵਿਰਕ ਕੈਲੇਫੋਰਨੀਆ ਦੇ ਇਕ ਹਸਪਤਾਲ ਵਿਚ ਭਾਰਤੀ ਸਮੇਂ ਅਨੁਸਾਰ 15 ਅਕਤੂਬਰ ਦੀ ਸਵੇਰੇ ਸਦੀਵੀ ਅਲਵਿਦਾ ਆਖ ਗਏ।ਉਹ ਪਟਿਆਲੇ ਦੀ ਹੀ ਨਹੀਂ ਸਗੋਂ ਦੇਸ ਵਿਦੇਸਾਂ ਦੇ ਕੌਮੀ ਅਤੇ ਕੌਮਾਂਤਰੀ ਪੱਧਰ ਦੇ ਕਵੀ ਦਰਬਾਰਾਂ ਦੀ ਸ਼ਾਨ ਸਨ। ਸਟੇਜੀ ਸ਼ਾਇਰੀ ਦੇ ਸ਼ਿੰਗਾਰ ਪ੍ਰੋ. ਵਿਰਕ ਨੇ ਪੰਜਾਬੀ ਸਾਹਿਤ ਦੀ ਝੋਲੀ ਵਿਚ ਅਨੁਭਵ ਦੇ ਅੱਥਰੂ,ਪੌਣਾਂ ਦਾ ਸਿਰਨਾਵਾਂ,ਦਿਲ ਅੰਦਰ ਦਰਿਆਓ, ਮਾਟੀ ਰੁਦਨ ਕਰੇਂਦੀ ਯਾਰ,ਰੂਹਾਂ ਦੇ ਰੂਬਰੂ ਅਤੇ ਦੁੱਖ ਦੱਸਣ ਦਰਿਆ ਵਰਗੀਆਂ ਮੁੱਲਵਾਨ ਪੁਸਤਕਾਂ ਪਾਈਆਂ।ਪੰਜਾਬੀ ਸਾਹਿਤ ਸਭਾ ਪਟਿਆਲਾ ਵੱਲੋਂ ਉਹਨਾਂ ਨੂੰ ਉਹਨਾਂ ਦੀ ਕਾਵਿ-ਪੁਸਤਕ 'ਪਿੱਪਲ ਦਿਆ ਪੱਤਿਆ ਵੇ' ਲਈ ਸਾਲ 1991 ਵਿਚ ਸਨਮਾਨਿਤ ਵੀ ਕੀਤਾ ਗਿਆ ਸੀ। ਉਹਨਾਂ ਦੀ ਪੰਜਾਬੀ ਸ਼ਾਇਰੀ ਨੂੰ ਦੇਣ ਦੇ ਮੱਦੇਨਜ਼ਰ ਭਾਸ਼ਾ ਵਿਭਾਗ,ਪੰਜਾਬ,ਪਟਿਆਲਾ ਵੱਲੋਂ ਉਹਨਾਂ ਨੂੰ ਸਾਲ 2001 ਵਿਚ ਸ਼੍ਰੋਮਣੀ ਪੰਜਾਬੀ ਕਵੀ ਵਜੋਂ ਪੁਰਸਕਾਰ ਨਾਲ ਨਿਵਾਜ਼ਿਆ ਗਿਆ ਸੀ।ਪਟਿਆਲਾ ਤੋਂ ਹੀ ਉਹਨਾਂ ਨੇ 1969 ਵਿਚ ਇਕ ਸਾਹਿਤਕ ਰਿਸਾਲਾ 'ਮਕਤਲ' ਵੀ ਸ਼ੁਰੂ ਕੀਤਾ ਸੀ। ਸਰਕਾਰੀ ਰਣਬੀਰ ਕਾਲਜ ਸੰਗਰੂਰ ਅਤੇ ਮਹਿੰਦਰਾ ਕਾਲਜ ਪਟਿਆਲਾ ਦੇ ਪੰਜਾਬੀ ਵਿਭਾਗਾਂ ਦੇ ਸਾਬਕਾ ਮੁਖੀ ਪ੍ਰੋ. ਵਿਰਕ ਪਟਿਆਲਾ ਤੋਂ ਕੁਝ ਅਰਸਾ ਪਹਿਲਾਂ ਅਮਰੀਕਾ ਚਲੇ ਗਏ ਸਨ ਅਤੇ ਅੱਜਕੱਲ੍ਹ ਜ਼ੇਰ ਇ ਇਲਾਜ਼ ਸਨ।ਉਹ ਕਈ ਅਹਿਮ ਸਾਹਿਤਕ ਸੰਸਥਾਵਾਂ ਦੇ ਮਹੱਤਵਪੂਰਨ ਅਹੁਦਿਆਂ ਉਪਰ ਵੀ ਕਾਰਜ ਕਰਦੇ ਰਹੇ।



# ਪੰਜਾਬੀ ਲਿਖਾਰੀ ਸਭਾ ਕੈਲਗਰੀ ਵੱਲੋਂ ਜਤਿੰਦਰ ਹਾਂਸ ਦੇ ਕਹਾਣੀ ਸੰਗ੍ਰਹਿ "ਉਹਦੀਆਂ ਅੱਖਾਂ ਚ ਸੂਰਜ ਹੈ"ਦੀ ਘੁੰਡ ਚੁਕਾਈ

ਪੰਜਾਬੀ ਲਿਖਾਰੀ ਸਭਾ ਕੈਲਗਰੀ (ਕੈਨੇਡਾ)ਦੀ ਮਹੀਨਾਵਾਰ ਮੀਟਿੰਗ ਕੋਸੋ ਦੇ ਹਾਲ ਵਿੱਚ ਹੋਈ ਜਿਸ ਦਾ ਆਗਾਜ਼ ਜਨਰਲ ਸਕੱਤਰ ਮੰਗਲ ਚੱਠਾ ਨੇ ਕੀਤਾ। ਪ੍ਰਧਾਨਗੀ ਮੰਡਲ ਵਿੱਚ ਪ੍ਰਧਾਨ ਬਲਵੀਰ ਗੋਰਾ, ਕਹਾਣੀਕਾਰ ਦੇਵਿੰਦਰ ਮਲਹਾਂਸ , ਜਰਨੈਲ ਸਿੰਘ ਤੱਗੜ ਨੂੰ ਬੈਠਨ ਦਾ ਸੱਦਾ ਦਿੱਤਾ।

ਇਸ ਮੌਕੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਦੀ ਵਧਾਈ ਦੇਣ ਉਪਰੰਤ ਸੋਗ ਮਤੇ ਸਾਂਝੇ ਕਰਦਿਆਂ ਇਤਿਹਾਸਕਾਰ ਪ੍ਰੋ ਪ੍ਰਿਥੀਪਾਲ ਸਿੰਘ ਕਪੂਰ ,ਪ੍ਰਸਿੱਧ ਲੇਖਕ ਦੇਸ਼ ਰਾਜ ਕਾਲੀ, ਸ਼ਿਵਨਾਥ ਅਤੇ ਹਰਜਿੰਦਰ ਸਿੰਘ ਬੱਲ ਦੇ ਸਦੀਵੀ ਵਿਛੋੜੇ ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ।

ਰਚਨਾਵਾਂ ਦੇ ਦੌਰ ਵਿੱਚ ਸਭ ਤੋਂ ਪਹਿਲਾਂ ਨਛੱਤਰ ਪੂਰਬਾ ਜੀ ਨੇ ਗੁਰਬਾਣੀ ਵਿੱਚ ਨਿਮਰਤਾ ਦੀ ਮਹੱਤਤਾ ਵਿਸ਼ੇ ਤੇ ਲੇਖ ਪੜ੍ਹਿਆ। ਜਸਵੀਰ ਸਹੋਤਾ ਜੀ ਨੇ ਬਾਣੀ ਵਿੱਚ ਸੰਤ ਦੀ ਮਹਿਮਾ ਬਾਰੇ ਜਾਣਕਾਰੀ ਦਿੱਤੀ ਜਦ ਕਿ ਜੀਤ ਸਿੰਘ ਬਰਾੜ ਨੇ ਕਿਹਾ ਕਿ ਗੁਰਬਾਣੀ ਮਨੁੱਖ ਨੂੰ ਇਨਸਾਨ ਬਣਨ ਲਈ ਪ੍ਰੇਰਦੀ ਹੈ।

ਪ੍ਰਸਿੱਧ ਕਵਿਤਰੀ ਸੁਰਿੰਦਰ ਗੀਤ ਨੇ 'ਚੋਗ ਟਿਕਾ ਕੇ ਤਲੀਆਂ ਉੱਤੇ ਪੰਛੀ ਕੋਲ ਬੁਲਾਇਆ ਮੈਂ' ਗ਼ਜ਼ਲ ਸੁਣਾਈ ਅਤੇ ਗੁਰਲਾਲ ਰੁਪਾਲੋਂ ਨੇ ਹੜ੍ਹਾਂ ਦੀ ਮਾਰ ਤੇ ਪਰਮਜੀਤ ਸਿੰਘ ਭੰਗੂ ਨੇ ਗਰਜਵੀਂ ਆਵਾਜ਼ ਵਿੱਚ ਇਨਕਲਾਬੀ ਗੀਤ ਸੁਣਾਇਆ। ਜਗਤਾਰ ਸਿੰਘ ਨੇ ਪੰਜਾਬੀ ਲਿਖਾਰੀ ਸਭਾ ਦੇ 24 ਸਾਲਾਂ ਵਿੱਚ

ਕੀਤੇ ਕੰਮਾਂ ਦੀ ਸ਼ਲਾਘਾ ਕੀਤੀ।

ਹਰੀਪਾਲ ਜੀ ਨੇ ਜਤਿੰਦਰ ਹਾਂਸ ਦੇ ਕਹਾਣੀ ਸੰਗ੍ਰਹਿ 'ਉਹਦੀਆਂ ਅੱਖਾਂ 'ਚ ਸੂਰਜ ਹੈ' ਤੇ ਪਰਚਾ ਪੜ੍ਹਦਿਆਂ ਕੁਝ ਕਹਾਣੀਆਂ ਵਿਚਲੇ ਯਥਾਰਥ ਨੂੰ ਦਰਸਾਇਆ ਅਤੇ ਜਤਿੰਦਰ ਹਾਂਸ ਦੀ ਕਹਾਣੀ ਲੇਖਣੀ ਦੀ ਮੁਹਾਰਤ ਦੀ ਪ੍ਰਸ਼ੰਸਾ ਕੀਤੀ । ਇਸ ਤੋਂ ਬਾਅਦ ਕਿਤਾਬ ਦੀ ਘੁੰਡ ਚੁਕਾਈ ਕੀਤੀ ਗਈ ਤੇ ਕਿਤਾਬ ਦੇ ਲੇਖਕ ਦੇ ਭਰਾ ਦਵਿੰਦਰ ਮਲਹਾਂਸ ਜੀ ਨੂੰ ਵਧਾਈ ਦਿੱਤੀ।

ਬਲਜਿੰਦਰ ਸੰਘਾ ਨੇ ਕਿਹਾ ਕਿ ਹਾਂਸ ਦੀ ਕਹਾਣੀ ਵਿਸ਼ਿਆਂ ਦੀ ਗੰਭੀਰਤਾ ਤੇ ਸਮਾਜ ਨੂੰ ਸੇਧ ਦੇਣ ਦੀ ਗੱਲ ਕਰਦੀ ਹੈ। ਦਵਿੰਦਰ ਮਲਹਾਂਸ ਨੇ ਹਾਂਸ ਦੀ ਲਿਖਣ ਸ਼ੈਲੀ ਦੀ ਗੱਲ ਕਰਦਿਆਂ ਉਸ ਦੇ ਵਿਸ਼ਿਆਂ ਦੀ ਸੰਜੀਦਗੀ ਤੇ ਸਪਸ਼ਟਤਾ ਬਾਰੇ ਚਾਨਣਾ ਪਾਇਆ।

ਹੋਰ ਰਚਨਾਵਾਂ ਦੇ ਦੌਰ ਵਿੱਚ ਜਰਨੈਲ ਸਿੰਘ ਤੱਗੜ ਹਰਕੰਵਲਜੀਤ ਸਾਹਿਲ ,ਕਹਾਣੀਕਾਰ ਹਰਪ੍ਰੀਤ ਸਿੰਘ ਗਿੱਲ ,ਸਰਬਜੀਤ ਕੌਰ ਉੱਪਲ, ਜਗਦੀਸ਼ ਸਿੰਘ ਚੋਹਕਾ ਨੇ ਵੀ ਹਿੱਸਾ ਲਿਆ ਅਤੇ ਜਤਿੰਦਰ ਸਿੰਘ ਹਾਂਸ ਨੂੰ ਵਧਾਈਆਂ ਦਿੱਤੀਆਂ। ਇਸ ਮੌਕੇ ਰਣਜੀਤ ਸਿੰਘ ਲਾਡੀ ,ਤਰਲੋਚਨ ਸੈਂਹਭੀ,ਗੁਰਮੀਤ ਕੌਰ ਕੁਲਾਰ ਅਤੇ ਮਹਿੰਦਰ ਸਿੰਘ ਤਤਲਾ ਹਾਜ਼ਰ ਸਨ । ਕੈਮਰੇ ਦੀ ਡਿਊਟੀ ਰਣਜੀਤ ਸਿੰਘ ਲਾਡੀ ਤੇ ਚਾਹ ਪਾਣੀ ਦੀ ਸੇਵਾ ਗੁਰਮੀਤ ਕੌਰ ਕੁਲਾਰ ਨੇ ਕੀਤੀ । ਅਖੀਰ ਵਿੱਚ ਪ੍ਰਧਾਨ ਬਲਵੀਰ ਗੋਰਾ ਜੀ ਨੇ ਸਭ ਦਾ ਧੰਨਵਾਦ ਕੀਤਾ ।

# ਪੰਜਾਬੀ ਸਾਹਿਤ ਸਭਾ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਹੋਈ



ਪੰਜਾਬੀ ਸਾਹਿਤ ਸਭਾ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਨਿਊ ਹਾਲ ਲਾਟੋਂ ਰੋਡ ਵਿਖੇ ਹੋਈ। ਸ਼ੁਰੂਆਤੀ ਦੌਰ ਵਿੱਚ ਪ੍ਰੋ ਮੋਹਨ ਸਿੰਘ ਦੇ ਜਨਮ ਦਿਨ ਤੇ ਉਹਨਾਂ ਨੂੰ ਯਾਦ ਕੀਤਾ ਗਿਆ । ਪ੍ਰਸਿੱਧ ਲੇਖਕ ਨੇਤਰ ਸਿੰਘ ਮੁੱਤੋਂ ਦੀ ਬੇਟੀ ਨਿਮਰਤਾਜੀਤ ਕੌਰ ਤੇ ਜਵਾਈ ਜਸਵਿੰਦਰ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਸਾਂਝੀ ਕੀਤੀ ਗਈ । ਰਚਨਾਵਾਂ ਦੇ ਦੌਰ ਵਿੱਚ ਸਵਿੰਦਰ ਸਿੰਘ ਲੁਧਿਆਣਾ ਨੇ, ਸ਼ਾਮ ਵੇਲੇ ( ਕਵਿਤਾ ) ਹਰਬੰਸ ਸਿੰਘ ਰਾਏ ਨੇ, ਰੁਮਾਲ ਵਾਲਾ ਬਾਪੂ ( ਕਹਾਣੀ ) ਜਗਦੇਵ ਸਿੰਘ ਬਾਘਾ ਨੇ, ਦਾਦਾ ਜੀ ( ਕਵਿਤਾ) ਬਲਵੰਤ ਸਿੰਘ ਵਿਰਕ ਨੇ, ਦੱਸ ਦਾਦੀਏ ( ਗੀਤ) ਪ੍ਰਸਿੱਧ ਗ਼ਜ਼ਲਗੋ ਸਰਦਾਰ ਪੰਛੀ ਨੇ, ਕੂਕੇ ਸਰਦਾਰ ਚਲੇ ( ਕਵਿਤਾ) ਸੋਮਨਾਥ ਸਿੰਘ ਨੇ, ਪੱਕੀਆਂ ਫਸਲਾਂ (ਗੀਤ) ਮਨਜੀਤ ਸਿੰਘ ਰਾਗੀ ਨੇ, ਸਿੱਖ ਪਿਆਰਾ (ਕਵਿਤਾ) ਨੇਤਰ ਸਿੰਘ ਮੁੱਤੋ ਨੇ, ਵਾਅਦੇ (ਕਵਿਤਾ) ਕਵਿੱਤਰੀ ਸ਼ਿੰਦਰ ਕੌਰ ਨੇ, ਚਿੜੀ ਦਾ ਆਲ੍ਹਣਾ (ਕਵਿਤਾ) ਪੰਮੀ ਹਬੀਬ ਨੇ, ਕਦੇ - ਕਦੇ ਮੈਂ ਸੋਚਦਾ ਹਾਂ (ਕਵਿਤਾ) ਅਮਰਜੀਤ ਸ਼ੇਰਪੁਰੀ ਨੇ, ਬੋਝ ( ਕਵਿਤਾ ) ਗ਼ਜ਼ਲਗੋ ਜੋਰਾਵਰ ਸਿੰਘ ਪੰਛੀ ਨੇ, ਖਿੜ੍ਹੇ ਬਾਗ ਵਿੱਚੋ ਜਦੋ ਹਵਾ ਗੁਜਰਦੀ ਹੈ, ( ਗ਼ਜ਼ਲ ) ਹਜ਼ਾਰਾ ਸਿੰਘ ਮੰਡ ਨੇ, ਬੀਬੀ ਗੁਲਾਬ ਕੌਰ, ( ਕਵਿਤਾ ) ਗੀਤਕਾਰ ਕਰਨੈਲ ਸਿਵੀਏ ਨੇ, ( ਲੋਕ ਤੱਥ ) ਗੁਰਸੇਵਕ ਸਿੰਘ ਢਿੱਲੋ ਨੇ, ਹਾਸਰਸ ( ਕਵਿਤਾ ) ਦਲਜੀਤ ਸਿੰਘ ਬਿੱਲੇ ਨੇ ( ਗੀਤ ) ਆਦਿਕ ਰਚਨਾਵਾਂ ਪੇਸ਼ ਕੀਤੀਆਂ । ਪੜ੍ਹੀਆਂ ਸੁਣੀਆਂ ਰਚਨਾਵਾਂ ਤੇ ਗ਼ਜ਼ਲਗੋ ਸਰਦਾਰ ਪੰਛੀ, ਗੁਰਸੇਵਕ ਸਿੰਘ ਢਿੱਲੋ, ਕਰਨੈਲ ਸਿੰਘ ਸਿਵੀਆ, ਹਰਬੰਸ ਸਿੰਘ ਰਾਏ, ਕਿਰਪਾਲ ਸਿੰਘ ਚਾਨ੍ਹਾ ਆਦਿਕ ਨੇ ਉਸਾਰੂ ਵਿਚਾਰ ਚਰਚਾ ਕੀਤੀ । ਕਹਾਣੀਕਾਰ ਤਰਨ ਬੱਲ ਨੇ ਮੀਟਿੰਗ ਦੀ ਕਾਰਵਾਈ ਬਹੁਤ ਖੂਬਸੂਰਤ ਤਰੀਕੇ ਨਾਲ ਚਲਾਈ । ਗੁਰਸੇਵਕ ਸਿੰਘ ਢਿੱਲੋ ਨੇ ਆਏ ਹੋਏ ਸਾਹਿਤਕਾਰਾਂ ਦਾ ਧੰਨਵਾਦ ਕੀਤਾ ।

## ਗੁਰਮਤਿ ਸਿਖਲਾਈ ਸਮਾਗਮ ਦਿੱਲੀ ਜ਼ੋਨ ਦੇ ਜੇਤੂ ਬੱਚੇ ਸਤਿਗੁਰੂ ਜੀ ਤੋਂ ਇਨਾਮ ਪ੍ਰਾਪਤ ਕਰਨ ਤੋਂ ਬਾਅਦ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ।















-ਤਸਵੀਰਾਂ- ਗੁਰਮੁਖ ਸਿੰਘ ਅਤੇ ਦਿਆਲ ਸਿੰਘ

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 25-10-2023 Date of Posting : 28-10-2023
Colour page 8, B&W page = 48 **November-2023**

## ਅੱਸੂ ਦੇ ਮੇਲੇ ਵਿੱਚ ਲੰਗਰ ਦੀ ਸੇਵਾ ਕਰਦੇ ਸੇਵਾਦਾਰ



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720